

ੴ ਸਤਿਗੁਰ ਪ੍ਰਸਾਦਿ॥



# ਅੰਮ੍ਰਿਤ ਤੇ ਨਿਤਨੇਮ ਬਾਣੀ

# "ਸਵੱਯੇ ॥ ਪਾ.੧੦॥"

ਭਾਗ ਪਹਿਲਾ : ਮੂਲ ਪਾਠ ਤੇ ਵਿਆਖਿਆ
ਭਾਗ ਦੂਜਾ : ਵਿਚਾਰ ਦਰਸ਼ਨ


## ਡਾ. ਗੁਰਚਰਨ ਸਿੰਘ ਮਹਿਤਾ

ਸਹਾਰਨਪੁਰ


ਦਸ਼ਮੇਸ਼ ਪ੍ਰਚਾਰ ਸਭਾ, ਸਹਾਰਨਪੁਰ ਦੀ ਚੌਥੀ ਭੇਂਟ


ਦਸ਼ਮੇਸ਼ ਪ੍ਰਚਾਰ ਸਭਾ
224 - ਨਿਯੂ ਆਵਾਸ ਵਿਕਾਸ
ਦਿੱਲੀ ਰੋਡ, ਸਹਾਰਨਪੁਰ (ਯੂ.ਪੀ.)

ਭੇਟਾ ਰਹਿਤ

ਇਹ ਚੌਥੀ ਭੇਂਟ

ਭਾਈ ਗਜਿੰਦਰ ਵਧਵਾ ਜੀ

C/o. ਅਜਯ ਸਟੇਸ਼ਨਰ, ਪਾਲਿਕਾ ਬਾਜ਼ਾਰ, ਪੁਲ ਸਬਜ਼ੀ ਮੰਡੀ, ਸਹਾਰਨਪੁਰ (✆ : 0132-2640680, 2645425) ਦੇ ਸਹਿਯੋਗ ਨਾਲ ਛਾਪੀ ਗਈ ਹੈ।

ਪਹਿਲੀ ਛਾਪ ੨੦੦੩ ੧੦੦੦ ਕਾਪੀਆਂ

*ਪ੍ਰਕਾਸ਼ਕ*

ਦਸ਼ਮੇਸ਼ ਪ੍ਰਚਾਰ ਸਭਾ, ਸਹਾਰਨਪੁਰ

ਛਾਪਕ

ਮਾੱਡ੍ਰਨ ਗ੍ਰਾਫਿਕਸ, ਪਟੇਲ ਨਗਰ, ਸਹਾਰਨਪੁਰ (ਫੋਨ : 2641814) ਤੋਂ ਲੇਜ਼ਰ ਟਾਈਪ ਸੈਟਿੰਗ ਕਰਵਾ ਕੇ ਐਮ.ਐਮ.ਸਪੀਡੋ ਪ੍ਰਿੰਟ, ਸਹਾਰਨਪੁਰ ਤੋਂ ਛਪਵਾਈ ਗਈ।



ੴ ਸਤਿਗੁਰ ਪ੍ਰਸਾਦਿ॥



ਅੰਮ੍ਰਿਤ ਤੇ ਨਿਤਨੇਮ ਬਾਣੀ

# "ਸਵੱਯੇ ॥ ਪਾ.੧੦॥"

ਭਾਗ ਪਹਿਲਾ : ਮੂਲ ਪਾਠ ਤੇ ਵਿਆਖਿਆ

ਭਾਗ ਦੂਜਾ : ਵਿਚਾਰ ਦਰਸ਼ਨ


## ਡਾ. ਗੁਰਚਰਨ ਸਿੰਘ ਮਹਿਤਾ

ਸਹਾਰਨਪੁਰ


ਦਸ਼ਮੇਸ਼ ਪ੍ਰਚਾਰ ਸਭਾ, ਸਹਾਰਨਪੁਰ ਦੀ ਚੌਥੀ ਭੇਂਟ


ਦਸ਼ਮੇਸ਼ ਪ੍ਰਚਾਰ ਸਭਾ

224 - ਨਿਊ ਆਵਾਸ ਵਿਕਾਸ

ਦਿੱਲੀ ਰੋਡ, ਸਹਾਰਨਪੁਰ (ਯੂ.ਪੀ.)

ਭੇਟਾ ਰਹਿਤ

ਇਹ ਚੌਥੀ ਭੇਂਟ

ਭਾਈ ਗਜਿੰਦਰ ਵਧਵਾ ਜੀ

C/o. ਅਜਯ ਸਟੇਸ਼ਨਰ, ਪਾਲਿਕਾ ਬਾਜ਼ਾਰ, ਪੁਲ ਸਬਜ਼ੀ ਮੰਡੀ, ਸਹਾਰਨਪੁਰ (✆ : 0132-2640680, 2645425) ਦੇ ਸਹਿਯੋਗ ਨਾਲ ਛਾਪੀ ਗਈ ਹੈ।

ਪਹਿਲੀ ਛਾਪ ੨੦੦੩ ੧੦੦੦ ਕਾਪੀਆਂ

*ਪ੍ਰਕਾਸ਼ਕ*

ਦਸ਼ਮੇਸ਼ ਪ੍ਰਚਾਰ ਸਭਾ, ਸਹਾਰਨਪੁਰ

ਛਾਪਕ

ਮਾੱਡਨ ਗ੍ਰਾਫਿਕਸ, ਪਟੇਲ ਨਗਰ, ਸਹਾਰਨਪੁਰ (ਫੋਨ : 2641814) ਤੋਂ ਲੇਜ਼ਰ ਟਾਈਪ ਸੈਟਿੰਗ ਕਰਵਾ ਕੇ ਐਮ.ਐਮ.ਸਪੀਡੋ ਪ੍ਰਿੰਟ, ਸਹਾਰਨਪੁਰ ਤੋਂ ਛਪਵਾਈ ਗਈ।


ੴ ਸਤਿਗੁਰ ਪ੍ਰਸਾਦਿ॥


ਅੰਮ੍ਰਿਤ ਤੇ ਨਿਤਨੇਮ ਬਾਣੀ

# "ਸਵੱਯੇ ॥ ਪਾ.੧੦॥"

ਭਾਗ ਪਹਿਲਾ : ਮੂਲ ਪਾਠ ਤੇ ਵਿਆਖਿਆ

ਭਾਗ ਦੂਜਾ : ਵਿਚਾਰ ਦਰਸ਼ਨ


## ਡਾ. ਗੁਰਚਰਨ ਸਿੰਘ ਮਹਿਤਾ

ਸਹਾਰਨਪੁਰ



ਦਸ਼ਮੇਸ਼ ਪ੍ਰਚਾਰ ਸਭਾ, ਸਹਾਰਨਪੁਰ ਦੀ ਚੌਥੀ ਭੇਂਟ

ਦਸ਼ਮੇਸ਼ ਪ੍ਰਚਾਰ ਸਭਾ

224 - ਨਿਯੂ ਆਵਾਸ ਵਿਕਾਸ

ਦਿੱਲੀ ਰੋਡ, ਸਹਾਰਨਪੁਰ (ਯੂ.ਪੀ.)

ਭੇਟਾ ਰਹਿਤ

# ਮੁੱਖ ਬੰਦ

"ਸਵੱਯੇ ॥ ਪਾ. ੧੦ ॥" ਗੁਰੂ ਗੋਬਿੰਦ ਸਿੰਘ ਜੀ ਦੀ ਬਾਣੀ ਹੈ। ਹਰੇਕ ਗੁਰਸਿੱਖ ਨੂੰ ਜਿਨ੍ਹਾਂ ਪੰਜ ਬਾਣੀਆਂ ਦਾ ਨਿਤਨੇਮ ਵਿੱਚ ਹਰ ਰੋਜ਼ ਪਾਠ ਕਰਨ ਦੀ ਹਦਾਇਤ ਹੈ, ਉਹ ਇਹ ਹਨ : ਜਪੁ ਜੀ ਸਾਹਿਬ, ਜਾਪੁ ਸਾਹਿਬ, ਸਵੱਯੇ ਪਾ. ੧੦ (ਸਵੇਰ ਵੇਲੇ ਦਾ ਪਾਠ); ਰਹਿਰਾਸ ਸਾਹਿਬ (ਸ਼ਾਮ ਵੇਲੇ ਦਾ ਪਾਠ); ਸੋਹਿਲਾ (ਸੌਣ ਵੇਲੇ ਦਾ ਪਾਠ)। ਅੰਮ੍ਰਿਤ ਤਿਆਰ ਕਰਨ ਵੇਲੇ ਵੀ ਜਿਨ੍ਹਾਂ ਪੰਜ ਬਾਣੀਆਂ ਦਾ ਪਾਠ ਕੀਤਾ ਜਾਂਦਾ ਹੈ, ਉਹ ਹਨ : ਜਪੁਜੀ, ਜਾਪੁ ਸਾਹਿਬ, ਸੱਵਯੇ ਪਾ. ੧੦, ਚੌਪਈ ਤੇ ਅਨੰਦ। ਇਵੇਂ "ਸਵੱਯੇ ॥ ਪਾ. ੧੦ ॥" ਬਾਣੀ ਦਾ ਅੰਮ੍ਰਿਤ ਤੇ ਨਿਤਨੇਮ ਦੀ ਬਾਣੀ ਹੋਣ ਕਰਕੇ ਖਾਸ ਮਹਤੱਵ ਹੈ। ਪਰ ਆਮ ਵੇਖਣ ਵਿੱਚ ਆਉਂਦਾ ਹੈ ਕਿ ਜਿਤਨੀ ਲੋੜ ਇਸ ਬਾਣੀ ਦੀ ਸਿੱਖ ਆਤਮਿਕ ਜੀਵਨ ਲਈ ਦੱਸੀ ਗਈ ਹੈ, ਉਤਨਾ ਧਿਆਨ ਇਸ ਬਾਣੀ ਨੂੰ ਸਮਝ ਕੇ ਪਾਠ ਕਰਨ ਵੱਲ ਨਹੀਂ ਦਿੱਤਾ ਜਾਂਦਾ। ਇਸ ਦਾ ਕਾਰਨ ਇਹ ਲੱਗਦਾ ਹੈ ਕਿ ਇਸ ਬਾਣੀ ਵਿੱਚ ਸੰਸਕ੍ਰਿਤ ਦੇ ਬਹੁਤ ਜ਼ਿਆਦਾ ਲਫਜ਼ ਹਨ, ਜਿਨ੍ਹਾਂ ਕਰਕੇ ਇਹ ਬਾਣੀ ਕੁਝ ਔਖੀ ਲੱਗਦੀ ਹੈ। ਇਸ ਦੇ ਨਾਲ ਹੀ ਇਸ ਬਾਣੀ ਦੇ ਸੰਦੇਸ਼ ਨੂੰ ਸਮਝਣ ਵਿੱਚ ਵੀ ਕਈ ਪਾਠਕ ਔਖਿਆਈ ਮਹਿਸੂਸ ਕਰਦੇ ਹਨ।

ਇਹ ਸਚਾਈ ਹੈ ਕਿ ਗੁਰੂ ਗ੍ਰੰਥ ਸਾਹਿਬ ਜੀ ਦੀ ਗੁਰਬਾਣੀ ਵਿੱਚ ਸੰਪੂਰਣ ਜੀਵਨ ਲਈ ਹਰ ਤਰ੍ਹਾਂ ਦੀ ਅਗਵਾਈ ਲਈ ਮੁਕੰਮਲ ਸੇਧ ਮੌਜੂਦ ਹੈ। "ਸਵੱਯੇ ॥ ਪਾ. ੧੦ ॥" ਬਾਣੀ ਦਾ ਮੂਲ ਸਰੋਤ ਗੁਰਬਾਣੀ ਹੀ ਹੈ। ਇਸ ਬਾਣੀ ਵਿੱਚ ਅਕਾਲ ਪੁਰਖ ਵਿੱਚ ਦ੍ਰਿੜ ਵਿਸ਼ਵਾਸ ਪ੍ਰਗਟ ਕਰਦਿਆਂ ਸੰਪੂਰਣ ਜੀਵਨ ਜੁਗਤਿ ਦੇ ਗੁਣਾਂ ਨੂੰ ਹੀ ਦਰਸਾਇਆ ਗਿਆ ਹੈ, ਪਰ ਇਸ ਬਾਣੀ ਵਿੱਚ ਲਫਜ਼ਾਂ ਨੂੰ 'ਸਵੱਯੇ' ਛੰਦ ਵਿੱਚ ਅਜਿਹੇ ਤੇ ਇਸ ਤਰ੍ਹਾਂ ਦੇ ਢੰਗ ਨਾਲ ਬੀੜਿਆ ਹੈ ਕਿ ਬੀਰ ਰਸ ਹੁਲਾਰੇ ਵਿੱਚ ਆਉਂਦਾ ਹੈ, ਜਿਸ ਦੀ ਲੋੜ ਕ੍ਰਿਆਤਮਕ ਜੀਵਨ ਲਈ ਹਮੇਸ਼ਾਂ ਵਾਸਤੇ ਬਣੀ ਰਹਿੰਦੀ ਹੈ। ਇਹ ਬਾਣੀ ਭਗਤੀ ਤੇ ਸ਼ਕਤੀ ਦੇ ਸਿੱਖੀ ਤੇ ਖਾਲਸਾਈ ਜੀਵਨ ਸਿਧਾਂਤਾਂ ਅਤੇ ਸਿੱਖੀ ਤੇ ਖਾਲਸਾਈ ਜਜ਼ਬੇ ਨੂੰ ਪੂਰਨ ਰੂਪ ਵਿੱਚ ਪ੍ਰਗਟ ਕਰਨ ਵਾਲੀ ਹੈ।

"ਸਵੱਯੇ ॥ ਪਾ. ੧੦ ॥" ਬਾਣੀ ਦੇ ਮਹੱਤਵ ਨੂੰ ਅਨੁਭਵ ਕਰਦਿਆਂ ਅਤੇ ਪਾਠਕਾਂ ਦੀ ਕਠਿਨਾਈ ਨੂੰ ਮਹਿਸੂਸ ਕਰਦਿਆਂ ਹੱਥਲੇ ਕਾਰਜ "ਸਵੱਯੇ॥ ਪਾ. ੧੦॥" (ਭਾਗ ਪਹਿਲਾ) ਮੂਲ ਪਾਠ ਤੇ ਵਿਆਖਿਆ (ਭਾਗ ਦੂਜਾ) ਵਿਚਾਰ ਦਰਸ਼ਨ ਵਿੱਚ ਮੂਲ

ਬਾਣੀ ਨੂੰ ਵਿਆਖਿਆ ਸਹਿਤ ਪੇਸ਼ ਕੀਤਾ ਗਿਆ ਹੈ ਤਾਂ ਜੋ ਇਸ ਬਾਣੀ ਨੂੰ ਸਮਝ ਕੇ ਇਸ ਬਾਣੀ ਦੇ ਵਿਚਾਰ ਦਰਸ਼ਨ ਦਾ ਗਿਆਨ ਪ੍ਰਾਪਤ ਕਰ ਸਕੀਏ। ਇਸ ਸਾਰੇ ਯਤਨ ਵਿੱਚ ਗੁਰਮਤਿ ਤੇ ਗੁਰਬਾਣੀ ਦੇ ਮੂਲ ਸਰੋਤ ਜੋ ਮੂਲ ਰੂਪ ਵਿੱਚ ਇਸ ਬਾਣੀ ਦਾ ਆਧਾਰ ਪ੍ਰਤੀਤ ਹੁੰਦੇ ਹਨ, ਨੂੰ ਵਿਸ਼ੇਸ਼ ਰੂਪ ਵਿੱਚ ਵਿਚਾਰ ਗੋਚਰੇ ਲਿਆਂਦਾ ਗਿਆ ਹੈ।

ਇਸ ਕੰਮ ਵਿੱਚ "ਸਵੱਯੇ ॥ ਪਾ. ੧੦ ॥" ਦੇ ਮੂਲ ਪਾਠ ਲਈ ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ, ਅੰਮ੍ਰਿਤਸਰ ਵੱਲੋਂ ਪ੍ਰਕਾਸ਼ਿਤ ਸੁੰਦਰ ਗੁਟਕਾ (ਨਵੰਬਰ ੨੦੦੧) ਅਤੇ ਦਸ ਗ੍ਰੰਥੀ (ਚੌਥੀ ਛਾਪ ਅਗਸਤ ੧੯੯੮) ਦੇ ਪ੍ਰਮਾਣਿਕ ਪਾਠ ਨੂੰ ਆਧਾਰ ਬਣਾਇਆ ਗਿਆ ਹੈ।

ਦਸਮੇਸ਼ ਪ੍ਰਚਾਰ ਸਭਾ, ਸਹਾਰਨਪੁਰ ਦਾ ਹਾਰਦਿਕ ਧੰਨਵਾਦੀ ਹਾਂ, ਜਿਸ ਨੇ ਇਸ ਕੰਮ ਨੂੰ ਪ੍ਰਕਾਸ਼ਿਤ ਕਰਵਾਉਣ ਦਾ ਉਦਮ ਕੀਤਾ ਹੈ।

ਕਿਸੇ ਵੀ ਪ੍ਰਕਾਰ ਦੀ ਭੁੱਲ-ਚੁਕ ਲਈ ਖਿਮਾਂ ਦਾ ਜਾਚਕ ਹਾਂ।

ਗੁਰਚਰਨ ਸਿੰਘ ਮਹਿਤਾ
(ਡਾ.)

ਪਤਾ :-
18-ਗੁਰੂ ਅਰਜਨ ਨਗਰ
ਰੇਲਵੇ ਕਾਲੋਨੀ, ਸਹਾਰਨਪੁਰ-247001
ਫ਼ੋਨ ਨੰ.: 0132-2727843 (ਘਰ)

ਭਾਗ ਪਹਿਲਾ

# ਅੰਮ੍ਰਿਤ ਤੇ ਨਿਤਨੇਮ ਬਾਣੀ "ਸਵੱਯੇ ॥ ਪਾ.੧੦ ॥"

(ਮੂਲ ਬਾਣੀ ਤੇ ਵਿਆਖਿਆ)

ੴ ਸਤਿਗੁਰ ਪ੍ਰਸਾਦਿ

**ਤ੍ਵ ਪ੍ਰਸਾਦਿ ਸਵੱਯੇ ॥ ਪਾ: ੧੦ ॥**

**ਸ੍ਰਾਵਗ ਸੁੱਧ ਸਮੂਹ ਸਿਧਾਨ ਕੇ ਦੇਖਿ ਫਿਰਿਓ ਘਰ ਜੋਗ ਜਤੀ ਕੇ ॥**
**ਸੂਰ ਸੁਰਾਰਦਨ ਸੁੱਧ ਸੁਧਾਦਿਕ ਸੰਤ ਸਮੂਹ ਅਨੇਕ ਮਤੀ ਕੇ ॥**
**ਸਾਰੇ ਹੀ ਦੇਸ ਕੋ ਦੇਖਿ ਰਹਿਓ ਮਤ ਕੋਊ ਨ ਦੇਖੀਅਤ ਪ੍ਰਾਨਪਤੀ ਕੇ ॥**
**ਸ੍ਰੀ ਭਗਵਾਨ ਕੀ ਭਾਇ ਕ੍ਰਿਪਾ ਹੂ ਤੇ ਏਕ ਰਤੀ ਬਿਨੁ ਏਕ ਰੱਤੀ ਕੇ ॥੧॥**

ਬੁੱਧ ਅਤੇ ਜੈਨ ਮੱਤ ਦੇ ਸ੍ਰਾਵਗਾਂ ਭਾਵ ਉਪਦੇਸ਼ਕਾਂ, ਕਰਮਕਾਂਡੀਆਂ, ਸਿੱਧਾਂ ਅਤੇ ਜੋਗੀਆਂ ਤੇ ਸੰਨਿਆਸੀਆਂ ਦੇ ਘਰਾਂ ਭਾਵ ਸਿੱਧਾਂਤਕ ਵਿਚਾਰਾਂ ਨੂੰ ਘੋਖ ਲਿਆ ਹੈ; ਸੂਰਮਿਆਂ, ਸੁਰਾਰਧਨ (ਸੁਰ+ਅਰਧਨ) ਭਾਵ ਦੇਵਤਿਆਂ ਨੂੰ ਦੁਖ ਦੇਣ ਵਾਲੇ ਦੈਤਾਂ, ਪਵਿਤਰ ਸੁਧਾਦਿਕ ਭਾਵ ਅੰਮ੍ਰਿਤ ਪੀਣ ਵਾਲਿਆਂ ਅਰਥਾਤ ਦੇਵਤਿਆਂ ਅਤੇ ਅਨੇਕ ਮੱਤਾਂ ਦੇ ਸਭ ਸੰਤਾਂ ਨੂੰ ਵੀ ਵੇਖ ਲਿਆ ਹੈ; ਸਾਰੇ ਦੇਸ ਦੇ ਮੱਤਾਂ ਨੂੰ ਜਾਣ ਲਿਆ ਹੈ, ਇਨ੍ਹਾਂ ਵਿਚੋਂ ਕੋਵੀ ਵੀ ਪ੍ਰਾਨਪਤੀ ਭਾਵ ਅਕਾਲਪੁਰਖ ਨਾਲ ਪਿਆਰ ਕਰਨ ਵਾਲਾ ਨਹੀਂ ਦਿੱਸਿਆ; ਸੱਚ ਤਾਂ ਇਹੀ ਹੈ ਕਿ ਭਗਵਾਨ ਭਾਵ ਕਰਤਾਰ ਦੀ ਇਕ ਮਾਤ੍ਰ ਪ੍ਰੀਤ ਅਤੇ ਕਿਰਪਾ ਦੀ ਯਾਚਨਾ ਦੀ ਭਾਵਨਾ ਤੋਂ ਵਿਹੀਣ ਹੋਣ ਕਰਕੇ ਇਹ ਇਕ ਰੱਤੀ ਭਾਵ ਕਿਸੇ ਵੀ ਮੁੱਲ ਦੇ ਨਹੀਂ।

**ਮਾਤੇ ਮਤੰਗ ਜਰੇ ਜਰ ਸੰਗ ਅਨੂਪ ਉਤੰਗ ਸੁਰੰਗ ਸਵਾਰੇ ॥**
**ਕੋਟ ਤੁਰੰਗ ਕੁਰੰਗ ਸੇ ਕੂਦਤ ਪਉਨ ਕੇ ਗਉਨ ਕੋ ਜਾਤ ਨਿਵਾਰੇ ॥**
**ਭਾਰੀ ਭੁਜਾਨ ਕੇ ਭੂਪ ਭਲੀ ਬਿਧਿ ਨਿਆਵਤ ਸੀਸ ਨ ਜਾਤ ਬਿਚਾਰੇ ॥**
**ਏਤੇ ਭਏ ਤੁ ਕਹਾ ਭਏ ਭੂਪਤਿ ਅੰਤ ਕੌ ਨਾਂਗੇ ਹੀ ਪਾਂਇ ਪਧਾਰੇ ॥੨॥**

ਮਾਤੇ ਮਤੰਗ ਭਾਵ ਮਸਤ ਹਾਥੀ ਜੋ ਜਰ ਅਰਥਾਤ ਸੋਨੇ ਨਾਲ ਜੜੇ ਹੋਣ, ਅਨੂਪ ਭਾਵ ਸੋਹਣੇ ਤੇ ਉਤੰਗ ਭਾਵ ਉੱਚੇ ਹੋਣ ਅਤੇ ਮਨਮੋਹਣੇ ਰੰਗਾਂ ਨਾਲ ਸਜੇ ਹੋਣ; ਕਰੋੜਾਂ ਹੀ ਤੁਰੰਗ ਭਾਵ ਘੋੜੇ, ਕੁਰੰਗ ਅਰਥਾਤ ਹਿਰਨਾਂ ਵਾਂਗੂ ਕੁਦਦੇ ਹੋਣ; ਵੱਡੀਆਂ ਬਾਹਾਂ ਵਾਲੇ ਰਾਜੇ ਵੀ ਚੰਗੀ ਤਰ੍ਹਾਂ ਸਿਰ ਨਿਵਾਉਂਦੇ ਹੋਣ, ਜਿਨ੍ਹਾਂ ਦੀ ਗਿਣਤੀ ਵੀ ਨਾ ਕੀਤੀ ਜਾ ਸਕਦੀ ਹੋਵੇ; ਜੇ ਇਨ੍ਹਾਂ ਸਭ ਦੇ ਵੱਡੇ ਪ੍ਰਤਾਪੀ ਰਾਜਾ ਵੀ ਬਣ ਗਏ ਤਾਂ ਕੀ ਹੋਇਆ, ਅਖੀਰ ਅੰਤ ਸਮੇਂ ਤਾਂ ਨੰਗੇ ਪੈਰੀਂ ਹੀ ਇਸ ਸੰਸਾਰ ਤੋਂ ਕੂਚ ਕਰਨਾ ਪੈਣਾ ਹੈ।

**ਜੀਤ ਫਿਰੈ ਸਭ ਦੇਸ ਦਿਸਾਨ ਕੋ ਬਾਜਤ ਢੋਲ ਮ੍ਰਿਦੰਗ ਨਗਾਰੇ ॥**
**ਗੁੰਜਤ ਗੂੜ ਗਜਾਨ ਕੇ ਸੁੰਦਰ ਹਿੰਸਤ ਹੈਂ ਹਯਰਾਜ ਹਜਾਰੇ ॥**
**ਭੂਤ ਭਵਿੱਖ ਭਵਾਨ ਕੇ ਭੂਪਤ ਕਉਨ ਗਨੈ ਨਹੀਂ ਜਾਤ ਬਿਚਾਰੇ ॥**
**ਸ੍ਰੀ ਪਤਿ ਸ੍ਰੀ ਭਗਵਾਨ ਭਜੇ ਬਿਨੁ ਅੰਤ ਕਉ ਅੰਤ ਕੇ ਧਾਮ ਸਿਧਾਰੇ ॥੩॥**

ਜੋ ਸਾਰੇ ਦੇਸ ਦੇਸਾਂਤਰਾਂ ਨੂੰ ਜਿਤਦੇ ਫਿਰਨ, ਅੱਗੇ ਢੋਲ, ਮ੍ਰਿਦੰਗ ਤੇ ਧੌਂਸੇ ਵੀ ਵੱਜਦੇ ਹੋਣ; ਜਿਨ੍ਹਾਂ ਦੇ ਮਹਿਲਾਂ ਅੱਗੇ ਸੁੰਦਰ ਗਜਾਨ ਭਾਵ ਹਾਥੀਆਂ ਦੇ ਝੁੰਡ ਚਿੰਘਾੜਦੇ ਹੋਣ ਅਤੇ ਹਜ਼ਾਰਾਂ ਹੀ ਹਯਰਾਜ ਭਾਵ ਦਰਿਆਈ ਘੋੜੇ ਹਿੰਸਤ ਅਰਥਾਤ ਹਿਣਕਦੇ ਹੋਣ; ਭੂਤ, ਭੱਵਿਖ ਤੇ ਭਵਾਨ ਭਾਵ ਵਰਤਮਾਨ ਅਰਥਾਤ ਤਿੰਨਾਂ ਕਾਲਾਂ ਵਿੱਚ ਇਸ ਤਰ੍ਹਾਂ ਦੇ ਇਤਨੇ ਰਾਜੇ ਹੋਏ ਹਨ, ਜਿਨ੍ਹਾਂ ਨੂੰ ਕੌਣ ਗਿਣ ਸਕਦਾ ਹੈ, ਇਹ ਤਾਂ ਕਿਸੇ ਤੋਂ ਗਿਣੇ ਵੀ ਨਹੀਂ ਜਾ ਸਕਦੇ; ਪਰ ਸ੍ਰੀ ਪਤਿ ਅਰਥਾਤ ਸ੍ਰੀ ਮਾਇਆ ਦੇ ਸੁਆਮੀ ਕਰਤਾਰ ਦੇ ਸਿਮਰਨ ਤੋਂ ਬਿਨਾਂ ਹੋਣ ਕਰਕੇ ਜਾਂ ਕਰਤਾਰ ਦੇ ਭਜਨ ਦੀ ਅਣਹੋਂਦ ਵਿੱਚ, ਇਹ ਸਾਰੇ ਅੰਤ ਨੂੰ ਅੰਤਕੇ ਭਾਵ ਜਮ ਦੇ ਘਰ ਹੀ ਗਏ ਹਨ।

**ਤੀਰਥ ਨਾਨੁ ਦਇਆ ਦਮ ਦਾਨ ਸੁ ਸੰਜਮ ਨੇਮ ਅਨੇਕ ਬਿਸੇਖੈ ॥**
**ਬੇਦ ਪੁਰਾਨ ਕਤੇਬ ਕੁਰਾਨ ਜ਼ਮੀਨ ਜ਼ਮਾਨ ਸਬਾਨ ਕੇ ਪੇਖੈ ॥**
**ਪਉਨ ਅਹਾਰ ਜਤੀ ਜਤ ਧਾਰ ਸਬੈ ਸੁ ਬਿਚਾਰ ਹਜਾਰ ਕ ਦੇਖੈ ॥**
**ਸ੍ਰੀ ਭਗਵਾਨ ਭਜੇ ਬਿਨੁ ਭੂਪਤਿ ਏਕ ਰਤੀ ਬਿਨੁ ਏਕ ਨ ਲੇਖੈ ॥੪॥**

ਜੇ ਕੋਈ ਤੀਰਥ ਇਸ਼ਨਾਨ, ਦਇਆ, ਪੈਸੇ ਦਾ ਦਾਨ, ਵਿਕਾਰਾਂ ਤੋਂ ਬਚਣ ਦੇ ਸੰਜਮ, ਨੇਮ ਤੇ ਹੋਰ ਵੀ ਅਨੇਕ ਬਿਸੇਖੈ ਭਾਵ ਉੱਤਮ ਕਰਮ ਕਰੇ; ਹਿੰਦੂ ਮੱਤ ਦੇ ਵੇਦ ਤੇ ਪੁਰਾਣ, ਮੁਸਲਮਾਨੀ ਮੱਤ ਦੇ ਕੁਰਾਨ ਤੇ ਕਤੇਬਾਂ ਅਰਥਾਤ ਇਸਲਾਮਿਕ ਪਵਿੱਤਰ ਗ੍ਰੰਥ ਪੜ੍ਹੇ, ਸਾਰੀ ਜ਼ਮੀਨ ਉਤੇ ਘੁੰਮ ਕੇ ਸਾਰੇ ਜ਼ਮਾਨੇ ਨੂੰ ਵੇਖ ਲਵੇ, ਪਉਣ ਦਾ ਆਹਾਰ ਕਰੇ, ਜਤ-ਸਤ ਧਾਰ ਕੇ ਜੱਤੀ ਬਣੇ, ਸਾਰੀਆਂ ਹੀ ਸ਼ੁਭ ਵਿਚਾਰਾਂ ਕਰੇ, ਇਸ ਤਰ੍ਹਾਂ ਦੇ ਹਜ਼ਾਰਾਂ ਹੀ ਬੰਦੇ ਵੇਖੇ ਹਨ; ਪਰ ਪਰਮਾਤਮਾ ਦੇ ਭਜਨ ਤੇ ਪ੍ਰੀਤ ਤੋਂ ਬਿਨਾਂ ਅਜਿਹੇ ਕਰਮਾਂ ਵਿਚੋਂ ਇਕ ਕਰਮ ਵੀ ਲੇਖੇ ਵਿੱਚ ਨਹੀਂ ਪੈਂਦਾ।

**ਸੁੱਧ ਸਿਪਾਹ ਦੁਰੰਤ ਦੁਬਾਹ ਸੁ ਸਾਜਿ ਸਨਾਹ ਦੁਰਜਾਨ ਦਲੈਂਗੇ ॥**
**ਭਾਰੀ ਗੁਮਾਨ ਭਰੇ ਮਨ ਮੈਂ ਕਰ ਪਰਬਤ ਪੰਖ ਹਲੇ ਨ ਹਲੈਂਗੇ ॥**
**ਤੋਰਿ ਅਰੀਨ ਮਰੋਰਿ ਮਵਾਸਨ ਮਾਤੇ ਮਤੰਗਨਿ ਮਾਨ ਮਲੈਂਗੇ ॥**
**ਸ੍ਰੀ ਪਤਿ ਸ੍ਰੀ ਭਗਵਾਨ ਕ੍ਰਿਪਾ ਬਿਨੁ ਤਿਆਗਿ ਜਹਾਨ ਨਿਦਾਨ ਚਲੈਂਗੇ ॥੫॥**

ਚੰਗੀ ਸਿਖੀ ਹੋਈ ਫ਼ੌਜ਼ ਦੇ ਸਿਪਾਹੀ ਹੋਣ ਜਿਸ ਫ਼ੌਜ ਦਾ ਹਰੇਕ ਆਦਮੀ ਘੋਰ ਜੁੱਧ ਕਰਨ ਵਾਲਾ ਹੋਵੇ, ਜੋ ਸਨਾਹ ਭਾਵ ਸੰਜੋਆਂ ਸਜਾ ਕੇ ਦੁਸ਼ਮਣ ਨੂੰ ਦਲ ਸੁਟਣ ਵਾਲੇ ਹੋਣ; ਜੋ ਆਪਣੇ ਮਨ ਵਿੱਚ ਭਾਰੀ ਗੁਮਾਨ ਨਾਲ ਭਰੇ ਹੋਏ ਹੋਣ, ਜਿਨ੍ਹਾਂ ਦੀ ਜੰਗ ਵੇਖ ਕੇ

ਪਹਾੜ ਭਾਵੇਂ ਖੰਭ ਲਾਕੇ ਹਿਲ ਜਾਣ, ਪਰ ਜੋ ਕਿਸੇ ਵੀ ਤਰ੍ਹਾਂ ਰਣਭੂਮੀ ਵਿਚੋਂ ਨਹੀਂ ਹਿਲਦੇ ਜੋ ਅਰੀਨ ਭਾਵ ਵੈਰੀਆਂ ਤੇ ਮਵਾਸਨ ਅਰਥਾਤ ਆਕੀਆਂ ਨੂੰ ਮਰੋੜ ਕੇ ਸੁਟ ਦੇਣ ਵਾਲੇ, ਮਾਤੇ ਮਤੰਗਨ ਭਾਵ ਮਸਤ ਹੋਏ ਹਾਥੀਆਂ ਦੇ ਮਾਨ ਨੂੰ ਮਲ ਸੁਟਣ ਵਾਲੇ ਹੋਣ; ਪਰ ਸ੍ਰੀ ਮਾਇਆ ਦੇ ਸੁਆਮੀ ਭਗਵਾਨ ਜਾਂ ਅਕਾਲਪੁਰਖ ਦੀ ਕ੍ਰਿਪਾ ਤੋਂ ਬਿਨਾਂ ਇਤਨੇ ਵੱਡੇ ਸੂਰਮੇ ਜਗਤ ਨੂੰ ਅੰਤ ਨੂੰ ਛਡ ਕੇ ਚਲੇ ਜਾਣਗੇ।

**ਬੀਰ ਅਪਾਰ ਬਡੇ ਬਰਿਆਰ ਅਬਿਚਾਰਹਿ ਸਾਰ ਕੀ ਧਾਰ ਭਛੱਯਾ ॥**
**ਤੋਰਤ ਦੇਸ ਮਲਿੰਦ ਮਵਾਸਨ ਮਾਤੇ ਗਜਾਨ ਕੇ ਮਾਨ ਮਲੱਯਾ ॥**
**ਗਾੜ੍ਹੇ ਗੜ੍ਹਾਨ ਕੇ ਤੋੜਨਹਾਰ ਸੁ ਬਾਤਨ ਹੀਂ ਚਕ ਚਾਰ ਲਵੱਯਾ ॥**
**ਸਾਹਿਬੁ ਸ੍ਰੀ ਸਭ ਕੋ ਸਿਰਨਾਇਕ ਜਾਚਕ ਅਨੇਕ ਸੁ ਏਕ ਦਿਵੱਯਾ ॥੬॥**

ਅਪਾਰ ਸ਼ਕਤੀ ਵਾਲੇ ਸੂਰਮੇ, ਜੋ ਬਡੇ ਬਰਿਆਰ ਭਾਵ ਵੱਡੇ ਬਲ ਵਾਲੇ ਹਨ, ਜੋ ਕਿਸੇ ਤਰ੍ਹਾਂ ਦੀ ਅਬਚਾਰਹਿ ਭਾਵ ਵਿਚਾਰ ਕੀਤੇ ਬਿਨਾਂ ਹੀ ਨਿਸ਼ੰਕ ਹੋਕੇ ਸ਼ਸਤ੍ਰਾਂ ਦੀ ਧਾਰ ਭਾਵ ਮਾਰ ਨੂੰ ਖਾਂਦੇ ਹਨ; ਜੋ ਦੇਸਾਂ ਨੂੰ ਫ਼ਤਹ ਕਰਦੇ ਹਨ, ਆਕੀਆਂ ਨੂੰ ਮਲ ਸੁਟਦੇ ਹਨ, ਮਾਤੇ ਗਜਾਨ ਭਾਵ ਮਸਤ ਹਾਥੀਆਂ ਦੇ ਮਾਣ ਨੂੰ ਦਲ ਸੁਟਦੇ ਹਨ; ਜੋ ਗਾੜ੍ਹੇ ਭਾਵ ਮਜ਼ਬੂਤ ਕਿਲ੍ਹਿਆਂ ਨੂੰ ਤੋੜਨ ਵਾਲੇ ਅਤੇ ਗੱਲਾਂ ਨਾਲ ਹੀ ਚਕ ਚਾਰ ਭਾਵ ਚੌਹਾਂ ਲੋਕਾਂ ਨੂੰ ਜਿੱਤ ਲੈਣ ਵਾਲੇ ਹਨ; ਇਨ੍ਹਾਂ ਸਭ ਦੇ ਸਿਰ ਦਾ ਸਾਹਿਬ ਤੇ ਮਾਲਕ ਅਕਾਲ ਪੁਰਖ ਹੀ ਹੈ; ਜਿਸ ਦੇ ਦਰ ਉਤੇ ਇਹ ਸਭ ਸੂਰਮੇ ਮੰਗਤੇ ਹਨ ਅਤੇ ਉਹ ਇਕੋ ਹੀ ਸਭ ਨੂੰ ਦੇਣ ਵਾਲਾ ਹੈ।

**ਦਾਨਵ ਦੇਵ ਫਨਿੰਦ ਨਿਸਾਚਰ ਭੂਤ ਭਵਿੱਖ ਭਵਾਨ ਜਪੈਂਗੇ ॥**
**ਜੀਵ ਜਿਤੇ ਜਲ ਮੈ ਥਲ ਮੈ ਪਲ ਹੀ ਪਲ ਮੈ ਸਭ ਥਾਪ ਥਪੈਂਗੇ ॥**
**ਪੁੰਨ ਪ੍ਰਤਾਪਨ ਬਾਢ ਜੈਤ ਧੁਨ ਪਾਪਨ ਕੇ ਬਹੁ ਪੁੰਜ ਖਪੈਂਗੇ ॥**
**ਸਾਧ ਸਮੂਹ ਪ੍ਰਸੰਨ ਫਿਰੈਂ ਜਗ ਸਤ੍ਰ ਸਭੈ ਅਵਲੋਕ ਚਪੈਂਗੇ ॥੭॥**

ਦੈਂਤ, ਦੇਵਤੇ, ਫਨਿੰਦ ਭਾਵ ਸ਼ੇਸ਼ਨਾਗ ਤੇ ਨਿਸਾਚਰ ਅਰਥਾਤ ਰਾਖਸ਼ ਵੀ ਜਿਸ ਅਕਾਲਪੁਰਖ ਨੂੰ ਭੂਤ, ਭਵਿਖ ਤੇ ਭਵਾਨ ਭਾਵ ਵਰਤਮਾਨ, ਤਿੰਨਾਂ ਕਾਲਾਂ ਵਿੱਚ ਜਪਦੇ ਹਨ; ਜੋ ਜਲ ਵਿੱਚ ਤੇ ਥਲ ਵਿੱਚ ਜਿਤਨੇ ਵੀ ਜੀਵ ਹਨ, ਸਭਨਾਂ ਦੀ ਸਥਾਪਨਾ ਇਕ ਪਲ ਵਿੱਚ ਕਰ ਦਿੰਦਾ ਹੈ; ਜਿਸ ਦੇ ਤੇਜ ਨਾਲ ਪਾਪਾਂ ਦੇ ਸਮੂਹ ਨਾਸ ਹੋ ਜਾਂਦੇ ਹਨ; ਉਸ ਦਾ ਪ੍ਰਤਾਪ ਵੇਖ ਕੇ ਸਾਧ ਸੰਤ ਪ੍ਰਸੰਨ ਹੋਕੇ ਫਿਰਦੇ ਹਨ ਅਤੇ ਸਭ ਸ਼ਤ੍ਰੂਆਂ ਦਾ ਵੇਖਦਿਆਂ ਵੇਖਦਿਆਂ ਹੀ ਨਾਸ ਹੋ ਜਾਂਦਾ ਹੈ।

**ਮਾਨਵ ਇੰਦ੍ਰ ਗਜਿੰਦ੍ਰ ਨਰਾਧਪ ਜੌਨ ਤ੍ਰਿਲੋਕ ਕੋ ਰਾਜ ਕਰੈਂਗੇ ॥**
**ਕੋਟਿ ਇਸ਼ਨਾਨ ਗਜਾਦਿਕ ਦਾਨ ਅਨੇਕ ਸੁਅੰਬਰ ਸਾਜ ਬਰੈਂਗੇ ॥**
**ਬ੍ਰਹਮ ਮਹੇਸ਼ਰ ਬਿਸਨ ਸਚੀਪਤਿ ਅੰਤ ਫਸੇ ਜਮ ਫਾਸ ਪਰੈਂਗੇ ॥**
**ਜੇ ਨਰ ਸ੍ਰੀ ਪਤਿ ਕੇ ਪ੍ਰਸ ਹੈਂ ਪਗ ਤੇ ਨਰ ਫੇਰ ਨ ਦੇਹ ਧਰੈਂਗੇ ॥੮॥**

ਜੋ ਮਾਨਵ ਇੰਦਰ ਭਾਵੇਂ ਰਾਜੇ, ਗਜਿੰਦ੍ਰ ਭਾਵ ਇੰਦਰ ਰਾਜਾ ਤੇ ਨਰਾਧਪ ਅਰਥਾਤ ਕੁਬੇਰ ਅਤੇ ਹੋਰ ਤਿੰਨਾਂ ਲੋਕਾਂ ਉਤੇ ਰਾਜ ਕਰਦੇ ਹਨ; ਜੋ ਕਰੋੜਾਂ ਤੀਰਥਾਂ ਦੇ ਇਸ਼ਨਾਨ ਕਰਕੇ ਗਜਾਦਿਕ ਭਾਵ ਹਾਥੀ ਆਦਿ ਦਾਨ ਕਰਦੇ ਹਨ ਤੇ ਅਨੇਕ ਸੁਅੰਬਰਾਂ ਦੀ ਵਿਵਸਥਾ ਵਿੱਚ ਸੱਜੀਆਂ ਹੋਈਆਂ ਸੁੰਦਰ ਇਸਤ੍ਰੀਆਂ ਨੂੰ ਵਰ੍ਹਦੇ ਹਨ ਉਹ ਤਾਂ ਕਿਤੇ ਰਹੇ, ਅੰਤ ਸਮੇਂ ਤਾਂ ਬ੍ਰਹਮਾਂ-ਸ਼ਿਵ-ਵਿਸ਼ਨੂੰ ਤੇ ਇੰਦਰ ਵਰਗੇ ਵੀ ਫਾਹੀ ਵਿੱਚ ਫਸੇ ਹਨ, ਜੋ ਪੁਰਸ਼ ਸ੍ਰੀ ਪਤਿ ਭਾਵ ਕਰਤਾਰ ਦੇ ਚਰਨਾਂ ਨੂੰ ਪਰਸਦੇ ਹਨ, ਉਹੀ ਪੁਰਸ਼ ਮੁੜ ਕੇ ਦੇਹ ਧਾਰਨ ਤੋਂ ਮੁਕਤ ਹੋ ਜਾਣਗੇ।

**ਕਹਾ ਭਯੋ ਜੋ ਦੋਊ ਲੋਚਨ ਮੂੰਦ ਕੈ ਬੈਠਿ ਰਹਿਓ ਬਕ ਧਿਆਨ ਲਗਾਇਓ॥**
**ਨ੍ਹਾਤ ਫਿਰਿਓ ਲੀਏ ਸਾਤ ਸਮੁਦ੍ਰਨਿ ਲੋਕ ਗਯੋ ਪਰਲੋਕ ਗਵਾਇਓ ॥**
**ਬਾਸ ਕੀਓ ਬਿਖਿਆਨ ਸੋ ਬੈਠ ਕੈ ਐਸੇ ਹੀ ਐਸੇ ਸੁ ਬੈਸ ਬਿਤਾਇਓ ॥**
**ਸਾਚੁ ਕਹੌਂ ਸੁਨ ਲੇਹੁ ਸਭੈ ਜਿਨ ਪ੍ਰੇਮ ਕੀਓ ਤਿਨ ਹੀ ਪ੍ਰਭ ਪਾਇਓ ॥੯॥**

ਕੀ ਹੋਇਆ, ਜੇ ਕੋਈ ਦੋਵੇਂ ਅੱਖਾਂ ਮੀਟ ਕੇ ਬੈਠ ਗਿਆ ਅਤੇ ਬਕ ਭਾਵ ਬਗਲੇ ਵਾਂਗੂੰ ਧਿਆਨ ਲਗਾ ਲਿਆ; ਜਾਂ ਸੱਤਾਂ ਸਮੁੰਦਰਾਂ ਵਿੱਚ ਇਸ਼ਨਾਨ ਕਰਦਾ ਫਿਰਿਆ, ਇਹ ਤਾਂ ਇਸ ਲੋਕ ਨੂੰ ਵਿਗਾੜਨਾ ਅਤੇ ਪਰਲੋਕ ਨੂੰ ਗਵਾਉਣਾ ਹੀ ਹੈ; ਜਾਂ ਬਿਖਿਆਨ ਭਾਵ ਜੰਗਲਾਂ ਤੇ ਬਾਨਪ੍ਰਸਤੀ ਵਿੱਚ ਹੀ ਬੈਠ ਕੇ ਸਮਾਂ ਬਿਤਾ ਲਿਆ, ਇਹ ਵੀ ਜੀਵਨ ਨੂੰ ਐਵੇਂ ਹੀ ਵਿਅਰਥ ਬਿਤਾਉਣਾ ਹੈ; ਸੱਚ ਕਹਿ ਰਿਹਾਂ ਹਾਂ, ਸਾਰੇ ਸੁਣ ਲਵੋ, ਜਿਸ ਨੇ ਪ੍ਰੇਮ ਤੇ ਪਿਆਰ ਨਾਲ ਪ੍ਰਭੂ ਨੂੰ ਯਾਦ ਕੀਤਾ ਹੈ ਉਸੇ ਨੇ ਹੀ ਪ੍ਰਭੂ ਨੂੰ ਪਾਇਆ ਹੈ।

**ਕਾਹੂ ਲੈ ਪਾਹਨ ਪੂਜ ਧਰਯੋ ਸਿਰ ਕਾਹੂ ਲੈ ਲਿੰਗ ਗਰੇ ਲਟਕਾਇਓ ॥**
**ਕਾਹੂ ਲਖਿਓ ਹਰਿ ਅਵਾਚੀ ਦਿਸਾ ਮਹਿ ਕਾਹੂ ਪਛਾਹ ਕੋ ਸੀਸੁ ਨਿਵਾਇਓ ॥**
**ਕੋਊ ਬੁਤਾਨ ਕੋ ਪੂਜਤ ਹੈ ਪਸੁ ਕੋਊ ਮ੍ਰਿਤਾਨ ਕੋ ਪੂਜਨ ਧਾਇਓ ॥**
**ਕੂਰ ਕ੍ਰਿਆ ਉਰਝਿਓ ਸਭ ਹੀ ਜਗ ਸ੍ਰੀ ਭਗਵਾਨ ਕੋ ਭੇਦੁ ਨ ਪਾਇਓ ॥੧੦॥**

ਕਾਹੂ ਭਾਵ ਕਿਸੇ ਨੇ ਪਾਹਨ ਅਰਥਾਤ ਪੱਥਰ ਪੂਜ ਕੇ ਸਾਲਗ੍ਰਾਮ ਨੂੰ ਸਿਰ ਉਤੇ ਰੱਖ ਲਿਆ, ਕਿਸੇ ਨੇ ਲਿੰਗ ਭਾਵ ਸ਼ਿਵਲਿੰਗ ਨੂੰ ਗੱਲੇ ਵਿੱਚ ਲਟਕਾ ਲਿਆ; ਕਿਸੇ ਨੇ ਹਰੀ ਨੂੰ ਅਵਾਚੀ ਭਾਵ ਪੂਰਬ ਦਿਸ਼ਾ ਜਾਂ ਚੜ੍ਹਦੇ ਵੱਲ ਲਖਿਓ ਭਾਵ ਜਾਣ ਲਿਆ ਅਤੇ ਕਿਸੇ ਨੇ ਪਛਾਹ ਭਾਵ ਪੱਛਮ ਵੱਲ ਸਿਰ ਨਿਵਾ ਲਿਆ ਅਰਥਾਤ ਲਹਿੰਦੇ ਵੱਲ ਸਿਜਦਾ ਕੀਤਾ; ਕੋਈ ਬੇਸਮਝ ਬੁਤਾਨ ਭਾਵ ਬੁੱਤਾਂ ਜਾਂ ਮੂਰਤੀਆਂ ਨੂੰ ਪੂਜਦੇ ਹਨ ਅਤੇ ਮ੍ਰਿਤਾਨ ਭਾਵ ਮਰਿਆਂ ਹੋਇਆਂ ਨੂੰ ਅਰਥਾਤ ਕਬਰਾਂ ਨੂੰ ਹੀ ਪੂਜਨ ਲਈ ਦੌੜੇ ਫਿਰਦੇ ਹਨ; ਇਵੇਂ ਸਾਰਾ ਜਗਤ ਹੀ ਕੂੜੀ ਜਾਂ ਝੂਠੀ ਕਿਰਿਆ ਵਿੱਚ ਹੀ ਉਲਝਿਆ ਹੋਇਆ ਹੈ ਅਤੇ ਸ੍ਰੀ ਭਗਵਾਨ ਭਾਵ ਅਕਾਲਪੁਰਖ ਦਾ ਭੇਦ ਕਿਸੇ ਨੇ ਨਹੀਂ ਪਾਇਆ।

## ਭਾਗ ਦੂਜਾ
# 'ਸਵੱਯੇ॥ ਪਾ. ੧੦ ॥'
## (ਵਿਚਾਰ ਦਰਸ਼ਨ)

ਅੰਮ੍ਰਿਤ ਤੇ ਨਿਤਨੇਮ ਦੀ ਬਾਣੀ 'ਸਵੱਯੇ॥ ਪਾ. ੧੦ ॥' ਦਾ ਪਾਠ ਸਿੱਖੀ ਦੀ ਮਰਯਾਦਾ ਵਿੱਚ ਅੰਮ੍ਰਿਤ ਦੀ ਤਿਆਰੀ ਸਮੇਂ ਦੀਆਂ ਪੰਜ ਬਾਣੀਆਂ : ਜਪੁਜੀ ਸਾਹਿਬ, ਜਾਪੁ ਸਾਹਿਬ, ਸਵੱਯੇ, ਚੌਪਈ ਤੇ ਅਨੰਦ ਸਾਹਿਬ ਨਾਲ ਕੀਤਾ ਜਾਂਦਾ ਹੈ। ਇਸ ਤੋਂ ਇਲਾਵਾ ਹਰ ਗੁਰਸਿੱਖ ਲਈ ਰੋਜ਼ਾਨਾ ਨਿਤਨੇਮ ਦੀਆਂ ਜਿਨ੍ਹਾਂ ਪੰਜ ਬਾਣੀਆਂ ਦਾ ਪਾਠ ਕਰਨ ਦੀ ਹਦਾਇਤ ਹੈ, ਉਹ ਹਨ : ਜਪੁਜੀ, ਜਾਪੁ ਸਾਹਿਬ ਤੇ ਸਵੱਯੇ (ਅੰਮ੍ਰਿਤ ਵੇਲੇ ਦਾ ਪਾਠ) ਰਹਿਰਾਸ (ਸੰਧਿਆ ਵੇਲੇ ਦਾ ਪਾਠ) ਅਤੇ ਸੋਹਿਲਾ (ਸੌਣ ਵੇਲੇ ਦਾ ਪਾਠ)। ਇਵੇਂ ਗੁਰਸਿੱਖ ਦੇ ਨਿਤਨੇਮ ਦੀਆਂ ਪੰਜ ਬਾਣੀਆਂ ਵਿੱਚ 'ਸਵੱਯੇ॥ਪਾ.੧੦॥' ਸ਼ਾਮਿਲ ਹਨ। ਇਹ ਬਾਣੀ ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ ਸ੍ਰੀ ਅੰਮ੍ਰਿਤਸਰ ਵਲੋਂ ਪ੍ਰਕਾਸ਼ਿਤ ਸੁੰਦਰ ਗੁਟਕਾ ਅਤੇ ਦਸ ਗ੍ਰੰਥੀ ਵਿੱਚ ਸੰਕਲਿਤ ਹੈ। ਇਹ ਬਾਣੀ ਦਸਮ ਗ੍ਰੰਥ ਵਿੱਚ ਸੰਕਲਿਤ ਅਕਾਲ ਉਸਤਤ ਦੇ ਛੰਦ ੨੧ ਤੋਂ ੩੦ ਹੇਠਾਂ ਵੀ ਅੰਕਿਤ ਹੈ। ਇਹ ਬਾਣੀ ਅੰਮ੍ਰਿਤ ਦੀਆਂ ਬਾਣੀਆਂ ਵਿੱਚ ਸ਼ਾਮਿਲ ਹੈ, ਇਸ ਲਈ ਸੁਭਾਵਿਕ ਨਿਰਣੇ ਨਿਕਲਦਾ ਹੈ ਕਿ ਇਸ ਬਾਣੀ ਦੀ ਰਚਨਾ ਸੰਨ ੧੬੯੯ ਦੇ ਖਾਲਸਾ ਸਿਰਜਣ ਦੇ ਪਾਵਨ ਅਵਸਰ ਤੋਂ ਕਾਫੀ ਪਹਿਲੇ ਹੋਈ ਹੈ ਅਤੇ ਉਦੋਂ ਤਕ ਇਸ ਬਾਣੀ ਦੇ ਪਾਠ ਦੇ ਪ੍ਰਚਲਿਤ ਹੋਣ ਬਾਰੇ ਕੋਈ ਸੰਦੇਹ ਨਹੀਂ ਰਹਿ ਜਾਂਦਾ।

### (ੳ) ਸਿਰਜਣ ਮਨੋਰਥ :

ਗੁਰੂ ਗੋਬਿੰਦ ਸਿੰਘ ਜੀ ਮਹਾਰਾਜ ਨੇ ਗੁਰੂ ਨਾਨਕ ਦੇਵ ਜੀ ਨਾਲ ਤੁਰੀ ਗੁਰਸਿਖੀ ਦੇ ਵਿਕਾਸ ਦੀ ਪਰੰਪਰਾ ਨੂੰ ਅੱਗੇ ਤੋਰਦਿਆਂ ਆਪਣੇ ਸਮੇਂ ਦੀਆਂ ਪਰਿਸਥਿਤੀਆਂ ਨੂੰ ਡੂੰਘੀ ਤਰ੍ਹਾਂ ਘੋਖਿਆ। ਉਨ੍ਹਾਂ ਗੁਰੂ ਅਰਜਨ ਦੇਵ ਜੀ ਅਤੇ ਗੁਰੂ ਤੇਗ ਬਹਾਦੁਰ ਸਾਹਿਬ ਦੇ ਮਹਾਂ ਬਲੀਦਾਨ ਜੋ ਮੁਗਲ ਸਾਮਰਾਜ ਵੱਲੋਂ ਢਾਹੇ ਜਾ ਰਹੇ ਧਾਰਮਿਕ, ਸਭਿਆਚਾਰਕ ਤੇ ਸਿਆਸੀ ਆਤੰਕ ਤੇ ਜਬਰ ਵਿਰੁੱਧ ਧਰਮ ਤੇ ਮਾਨਵੀ ਸੁਤੰਤਰਤਾ ਦੀ ਰਾਖੀ ਲਈ ਦਿੱਤੇ ਗਏ ਸਨ, ਤੋਂ ਭੈ-ਭੀਤ ਹੋਏ ਲੋਕਾਂ ਦੇ ਮਨਾਂ ਅੰਦਰ ਜਾਬਰ ਤੇ ਜ਼ਾਲਿਮ ਮੁਗਲ ਸਰਕਾਰ ਦੇ ਟਾਕਰੇ ਲਈ ਬੀਰਤਾ ਦੀ ਭਾਵਨਾ ਜਗਾਉਣ ਅਤੇ *"ਧਰਮ ਯੁੱਧ ਦਾ ਚਾਉ"* ਉਜਾਗਰ ਕਰਨ ਦਾ ਬੀੜਾ ਚੁੱਕ ਲਿਆ। ਉਨ੍ਹਾਂ ਨੇ ਇਸ ਕਾਰਜ ਦੀ ਸਕ੍ਰਿਅਤਾ ਲਈ ਖੰਡਾ ਖੜਕਾਉਣ ਦੀ ਲੋੜ ਨੂੰ ਭਾਂਪ ਲਿਆ। ਉਨ੍ਹਾਂ ਨੇ ਸਿੱਖਾਂ ਨੂੰ 'ਖਾਲਸਾ' ਰੂਪ ਵਿੱਚ ਉਭਾਰਣ ਲਈ ਸਭ ਤੋਂ ਪਹਿਲਾਂ ਗੁਰਬਾਣੀ ਦੀ ਪ੍ਰਥਮ ਬਾਣੀ 'ਜਪੁਜੀ' ਦੇ ਸਿੱਧਾਂਤਾਂ ਦੀ

'ਜਾਪੁ' ਸਾਹਿਬ ਦੇ ਰੂਪ ਵਿੱਚ ਇਕ ਵੱਖਰੀ ਹੀ ਤਰ੍ਹਾਂ ਦੀ ਬੀਰ ਰੱਸੀ ਸ਼ੈਲੀ ਵਿੱਚ ਸਿਰਜਣਾ ਕੀਤੀ। ਫਿਰ ਉਨ੍ਹਾਂ ਹੀ ਸਿਧਾਂਤਾਂ ਦੀ ਵਿਆਖਿਆ ਦਾ ਕਾਰਜ 'ਅਕਾਲ ਉਸਤਤ' ਦੀ ਸਿਰਜਣਾ ਦੁਆਰਾ ਸਿਰੇ ਚਾੜ੍ਹਿਆ, ਜਿਸ ਰਚਨਾ ਦਾ ਭਾਗ 'ਸਵੱਯੇ॥ ਪਾ. ੧੦ ॥' ਬਾਣੀ ਹੈ।

ਇਸ ਬਾਣੀ ਦਾ ਮਨੋਰਥ ਗੁਰੂ ਨਾਨਕ ਨਾਮ ਲੇਵਾ ਸਿੱਖਾਂ ਅੰਦਰ ਬੀਰ ਰਸੀ ਭਾਵਨਾ ਉਜਾਗਰ ਕਰਕੇ ਸੰਤ-ਸਿਪਾਹੀ ਵਾਲੇ ਜੀਵਨ ਸਿੱਧਾਂਤਾਂ ਨੂੰ ਦ੍ਰਿੜ ਕਰਵਾਉਣਾ ਹੈ। ਇਹ ਇਕ ਵਿਕਾਸ ਪ੍ਰਕ੍ਰਿਆ ਦਾ ਕਾਰਜ ਸੀ ਕਿ 'ਗੁਰਮੁਖਿ' ਨੂੰ ਕਰਮ ਭੂਮੀ ਬਖਸ਼ ਕੇ 'ਖਾਲਸਾ' ਰੂਪ ਵਿੱਚ ਢਾਲਿਆ ਜਾਵੇ, ਜੋ ਸੱਚਾ, ਸੁੱਚਾ ਤੇ ਆਜ਼ਾਦ ਜੀਵਨ ਜੀਕੇ ਪਰਉਪਕਾਰ ਅਤੇ ਉਧਾਰ ਦੀ ਖਾਤਰ ਕੁਰਬਾਨੀ ਦੇ ਮੈਦਾਨ ਵਿੱਚ ਜੂਝਣ ਲਈ ਸਦਾ ਤਿਆਰ-ਬਰ-ਤਿਆਰ ਰਹੇ। "ਗੁਰੂ ਗੋਬਿੰਦ ਸਿੰਘ ਜੀ ਦੇ ਸਾਹਮਣੇ ਖਾਲਸਾ ਜਥੇਬੰਦੀ ਦਾ ਉਦੇਸ਼ ਇਹੋ ਸੀ ਕਿ ਇਸ ਵਿੱਚ ਆਇਆ ਮਨੁੱਖ ਵਹਿਮ ਪ੍ਰਸਤੀ ਤੋਂ ਉਪਰ ਉਠ ਕੇ ਇਕ ਅਕਾਲ ਪੁਰਖ ਦਾ ਟੇਕ ਧਾਰੀ ਹੋਕੇ ਮੌਤ ਤੋਂ ਬੇਡਰ ਹੋਕੇ, ਸੱਚ ਆਚਾਰੀ ਜੀਵਨ ਬਿਤਾਉਂਦਿਆਂ ਹਰ ਤਰ੍ਹਾਂ ਦੀਆਂ ਮੁਲਕੀ, ਧਾਰਮਿਕ ਤੇ ਸਮਾਜਿਕ ਕਠਿਨਾਈਆਂ ਦੇ ਸਾਹਮਣੇ ਕੁਰਬਾਨੀ ਦੇ ਪੱਖ ਨੂੰ ਗ੍ਰਹਿਣ ਕਰਕੇ ਉਤਸ਼ਾਹ ਭਰਪੂਰ ਕਾਰਜ ਸਾਧਕ ਜੀਵਨ ਸਫ਼ਲਾ ਕਰੇ।"

## (ਅ) ਵਿਚਾਰ ਦਰਸ਼ਨ :

'ਸਵੱਯੇ॥ ਪਾ. ੧੦ ॥' ਬਾਣੀ ਦੇ ਵਿਚਾਰ ਦਰਸ਼ਨ ਨੂੰ ਸਮਝਣ ਲਈ ਇਸ ਬਾਣੀ ਦੇ ਭਾਵਾਂ ਨੂੰ ਸ੍ਰੀ ਗੁਰੂ ਗ੍ਰੰਥ ਸਾਹਿਬ ਦੀ ਰੋਸ਼ਨੀ ਵਿੱਚ ਵਿਚਾਰਨਾ ਜ਼ਰੂਰੀ ਬਣਦਾ ਹੈ, ਕਿਉਂਕਿ ਗੁਰਮਤਿ ਦੇ ਪ੍ਰਮਾਣਿਕ ਸਿੱਧਾਂਤਾਂ ਦਾ ਮੂਲ ਸਰੋਤ ਗੁਰਬਾਣੀ ਹੀ ਹੈ। ਇਸ ਬਾਣੀ ਵਿੱਚ ਇਸ਼ਟ ਸਰੂਪ ਅਕਾਲ ਪੁਰਖ ਦੀ ਹਸਤੀ ਸ਼ਕਤੀ ਵਿੱਚ ਅਤੁੱਟ ਵਿਸ਼ਵਾਸ਼ ਪ੍ਰਗਟ ਕਰਕੇ, ਇਸ਼ਟ ਸਰੂਪ ਅਕਾਲ ਪੁਰਖ ਦੀ ਪ੍ਰਾਪਤੀ ਲਈ ਕੀਤੇ ਜਾਂਦੇ ਵੱਖ-੨ ਧਰਮ ਕਰਮਾਂ ਦਾ ਵਿਸ਼ਲੇਸ਼ਣ ਕਰਦਿਆਂ, ਅਕਾਲ ਪੁਰਖ ਨਾਲ ਅਭੇਦਤਾ ਪ੍ਰਾਪਤ ਕਰਨ ਲਈ ਪ੍ਰਭੂ ਪ੍ਰੇਮ ਦੇ ਮਾਰਗ ਉਤੇ ਜ਼ੋਰ ਦਿੰਦਿਆਂ ਮਾਨਵ ਜੀਵਨ ਦੇ ਲਕਸ਼ ਨੂੰ ਸਪਸ਼ਟ ਭਾਂਤ ਦਰਸਾਇਆ ਗਿਆ ਹੈ।

(੧) ਇਸ ਬਾਣੀ ਵਿੱਚ ਸਭ ਤੋਂ ਪਹਿਲਾਂ ਇਹ ਦੱਸਿਆ ਹੈ ਕਿ ਸ੍ਰਾਵਗ, ਜੋਗੀ, ਜੱਤੀ, ਸਿੱਧ, ਤਪੀਆਂ, ਸੰਤਾ, ਸਾਧਾਂ ਅਤੇ ਹੋਰ ਸਭ ਧਰਮਾਂ ਦੇ ਸਿੱਧਾਂਤਾ ਅਤੇ ਧਰਮ ਕਰਮਾਂ ਨੂੰ ਵੇਖ ਕੇ ਜਾਂਚ ਲਿਆ ਹੈ ਅਤੇ ਇਨ੍ਹਾਂ ਸਭਨਾਂ ਵਿਚੋਂ ਕੋਈ ਵੀ ਪਰਮਾਤਮਾ ਨਾਲ ਮਿਲਾਪ ਦੀ ਜੁਗਤਿ ਅਤੇ ਇਨਸਾਨੀ ਜੀਵਨ ਲਕਸ਼ ਸਹੀ ਪ੍ਰਕਾਰ ਨਹੀਂ ਦਸਦਾ। ਇਸ ਲਈ ਇਨ੍ਹਾਂ ਸਭ ਦਾ ਪ੍ਰਸੰਗਕ ਮੁੱਲ ਕੁਝ ਨਹੀਂ ਦੇ ਬਰਾਬਰ ਹੈ ਕਿਉਂਕਿ ਇਹ ਧਰਮ ਤੇ ਸਾਧਨਾਵਾਂ ਪਰਮਾਤਮਾ ਵਿੱਚ ਅਭੇਦ ਕਰਾਉਣ ਦੀ ਸਮਰਥਾ ਨਹੀਂ ਰਖਦੇ ਅਤੇ ਜੀਵਨ

ਮਾਰਗ ਦੀ ਪੂਰਨ ਸੋਝੀ ਨਹੀਂ ਦਿੰਦੇ :

**ਸ੍ਰਾਵਗ ਸੁੱਧ ਸਮੂਹ ਸਿਧਾਨ ਕੇ ਦੇਖਿ ਫਿਰਿਓ ਘਰ ਜੋਗ ਜਤੀ ਕੇ ॥**
**ਸੂਰ ਸੁਰਾਰਦਨ ਸੁੱਧ ਸੁਧਾਦਿਕ ਸੰਤ ਸਮੂਹ ਅਨੇਕ ਮਤੀ ਕੇ ॥**
**ਸਾਰੇ ਹੀ ਦੇਸ ਕੋ ਦੇਖਿ ਰਹਿਓ ਮਤ ਕੋਊ ਨ ਦੇਖੀਅਤ ਪ੍ਰਾਨਪਤੀ ਕੇ ॥**
**ਸ੍ਰੀ ਭਗਵਾਨ ਕੀ ਭਾਇ ਕ੍ਰਿਪਾ ਹੂ ਤੇ ਏਕ ਰਤੀ ਬਿਨੁ ਏਕ ਰਤੀ ਕੇ ॥੧॥**

(੨) ਸ੍ਰਾਵਗ, ਜੋਗੀ, ਜੱਤੀ, ਸਿੱਧ ਤੇ ਤਪਸੀ ਆਦਿ ਬਣਨ ਨਾਲ, ਹੋਰ ਤੀਰਥ ਇਸ਼ਨਾਨ, ਦਾਨ-ਪੁੰਨ, ਗਿਆਨ-ਧਿਆਨ, ਸਮਾਧੀਆਂ, ਦੇਵਤਿਆਂ ਦੀਆਂ ਪੱਥਰ ਮੂਰਤੀਆਂ ਤੇ ਲਿੰਗਾਂ ਦਾ ਪੂਜਨ, ਪੂਰਬ ਜਾਂ ਪੱਛਮ ਵੱਲ ਸਿਜਦੇ ਸਭ *'ਕੂਰ ਕ੍ਰਿਆ'* ਅਰਥਾਤ ਕੂੜ ਕਰਮ ਹੈ, ਜਿਨ੍ਹਾਂ ਵਿੱਚ ਫਸ ਕੇ ਸਾਰਾ ਜਗ ਉਲਝਿਆ ਹੀ ਰਹਿੰਦਾ ਹੈ। ਇਨ੍ਹਾਂ ਨਿਰਾਰਥਕ ਧਰਮ ਕਰਮਾਂ ਤੇ ਕਰਮਕਾਂਡਾਂ ਨਾਲ ਕਲਿਆਣ ਨਹੀਂ ਹੁੰਦਾ ਅਤੇ ਜੀਵਨ ਆਦਰਸ਼ ਦੀ ਸੋਝੀ ਵੀ ਨਹੀਂ ਹੋ ਸਕਦੀ :

**ਤੀਰਥ ਨਾਨੁ ਦਇਆ ਦਮ ਦਾਨ ਸੁ ਸੰਜਮ ਨੇਮ ਅਨੇਕ ਬਿਸੇਖੈ ॥**
**ਬੇਦ ਪੁਰਾਨ ਕਤੇਬ ਕੁਰਾਨ ਜ਼ਮੀਨ ਜ਼ਮਾਨ ਸਬਾਨ ਕੇ ਪੇਖੈ ॥**
**ਪਉਨ ਅਹਾਰ ਜਤੀ ਜਤ ਧਾਰ ਸਬੈ ਸੁ ਬਿਚਾਰ ਹਜਾਰ ਕ ਦੇਖੈ ॥**
**ਸ੍ਰੀ ਭਗਵਾਨ ਭਜੇ ਬਿਨੁ ਭੂਪਤਿ ਏਕ ਰਤੀ ਬਿਨੁ ਏਕ ਨ ਲੇਖੈ ॥੪॥**
**ਕਹਾ ਭਯੋ ਜੋ ਦੋਊ ਲੋਚਨ ਮੂੰਦ ਕੈ ਬੈਠਿ ਰੋਹਿਓ ਬਕ ਧਿਆਨ ਲਗਾਇਓ॥**
**ਨ੍ਹਾਤ ਫਿਰਿਓ ਲੀਏ ਸਾਤ ਸਮੁਦ੍ਰਨਿ ਲੋਕ ਗਯੋ ਪਰਲੋਕ ਗਵਾਇਓ ॥**
**ਬਾਸ ਕੀਓ ਬਿਖਿਆਨ ਸੋ ਬੈਠ ਕੈ ਐਸੇ ਹੀ ਐਸੇ ਸੁ ਬੈਸ ਬਿਤਾਇਓ ॥**
**------------------------------ ॥੯॥**

ਗੁਰਬਾਣੀ ਵਿੱਚ ਵੀ ਸਮਝਾਇਆ ਹੈ ਕਿ ਕਰਮ-ਕਾਂਡਾ, ਕਠਿਨ ਸਾਧਨਾਵਾਂ ਅਤੇ ਭੇਖੀ ਕਰਮਾਂ ਨਾਲ ਮਨ ਵੱਸ ਵਿੱਚ ਨਹੀਂ ਆਉਂਦਾ ਅਤੇ ਇਨ੍ਹਾਂ ਕਿਰਿਆਵਾਂ ਨਾਲ ਜੀਵਨ ਨਿਸ਼ਾਨੇ ਦੀ ਸੋਝੀ ਵੀ ਜਾਗ੍ਰਿਤ ਨਹੀਂ ਹੁੰਦੀ, ਜਿਸ ਕਰਕੇ ਪ੍ਰਭੂ ਪ੍ਰਾਪਤੀ ਤੋਂ ਕੋਰੇ ਰਹਿ ਜਾਂਦੇ ਹਾਂ; ਵੇਖੋ :

1- **ਤਪਸੀ ਕਰਿ ਕੈ ਦੇਹੀ ਸਾਧੀ ਮਨੂਆ ਦਹ ਦਿਸ ਧਾਨਾ ॥**
**ਬ੍ਰਹਮਚਾਰਿ ਬ੍ਰਹਮਚਜੁ ਕੀਨਾ ਹਿਰਦੈ ਭਇਆ ਗੁਮਾਨਾ ॥**
**ਸੰਨਿਆਸੀ ਹੋਇ ਕੈ ਤੀਰਥਿ ਭ੍ਰਮਿਓ ਉਸੁ ਮਹਿ ਕ੍ਰੋਧੁ ਬਿਗਾਨਾ ॥**
**ਘੂੰਘਰ ਬਾਧਿ ਭਏ ਰਾਮਦਾਸਾ ਰੋਟੀਅਨ ਕੇ ਓਪਾਵਾ ॥**
(ਮਾਰੂ ਮ.੫, ਪੰਨਾ ੧੦੦੩)

2- **ਅਸੁਮੇਧ ਜਗਨੇ ॥ ਤੁਲਾ ਪੁਰਖ ਦਾਨੇ ॥**
**ਪ੍ਰਾਗ ਇਸਨਾਨੇ ॥1॥ ਤਉ ਨ ਪੁਜਹਿ ਹਰਿ ਕੀਰਤਿ ਨਾਮਾ ॥**

**ਅਪੁਨੇ ਰਾਮਹਿ ਭਜੁ ਰੇ ਮਨ ਆਲਸੀਆ ॥**

(ਰਾਗੁ ਗੋਂਡ ਨਾਮਦੇਉ ਜੀ, ਪੰਨਾ ੮੭੩)

(੩) ਇਸ ਬਾਣੀ ਵਿੱਚ *'ਬੇਦ ਪੁਰਾਨ ਕਤੇਬ ਕੁਰਾਨ ਜ਼ਮੀਨ ਜ਼ਮਾਨ ਸਬਾਨ ਕੇ ਪੇਖੈ'* ਕਹਿ ਕੇ ਸਪਸ਼ਟ ਕੀਤਾ ਹੈ ਕਿ ਵੇਦਾਂ, ਪੁਰਾਣਾਂ, ਸਿਮ੍ਰਤੀਆਂ, ਕੁਰਾਨ ਤੇ ਕਤੇਬਾਂ ਦੇ ਪਾਠ-ਪਠਨ ਤੇ ਜਾਪ ਨਾਲ ਅਤੇ ਗਿਆਨ ਧਿਆਨ ਦੀਆਂ ਸਾਧਨਾਵਾਂ ਦੇ ਯਤਨ ਨਾਲ ਵੀ ਪਰਮਾਤਮਾ ਦਾ ਭੇਦ ਨਹੀਂ ਖੁਲ੍ਹਦਾ ਅਤੇ ਗਤੀ ਨਹੀਂ ਹੁੰਦੀ।

ਗੁਰਬਾਣੀ ਵਿੱਚ ਵੀ ਫੁਰਮਾਨ ਹੈ ਕਿ ਵੇਦਾਂ, ਸ਼ਾਸਤ੍ਰਾਂ ਤੇ ਹੋਰ ਧਾਰਮਿਕ ਪੁਸਤਕਾਂ ਦੇ ਪਾਠ-ਪਠਨ ਤੇ ਰਟਨ ਵੀ 'ਹਰਿ' ਦੇ ਪਿਆਰ ਦੀ ਅਣਹੋਂਦ ਵਿੱਚ ਬਹੁਤਾ ਹੰਕਾਰ ਪੈਦਾ ਕਰਨ ਵਾਲਾ ਹੀ ਬਣ ਜਾਂਦਾ ਹੈ ਅਤੇ ਮੁਕਤੀ ਤੋਂ ਦੂਰ ਹੀ ਰੱਖਦਾ ਹੈ

1- **ਬੇਦ ਸਾਸਤ੍ਰ ਜਨ ਧਿਆਵਹਿ ਤਰਣ ਕਉ ਸੰਸਾਰੁ ॥**
**ਕਰਮ ਧਰਮ ਅਨੇਕ ਕਿਰਿਆ ਸਭ ਊਪਰਿ ਨਾਮੁ ਅਚਾਰੁ ॥**

(ਆਸਾ ਮ. ੫, ਪੰਨਾ ੪੦੫)

2- **ਅਖਰ ਪੜਿ ਪੜਿ ਭੁਲੀਐ ਭੇਖੀ ਬਹੁਤੁ ਅਭਿਮਾਨੁ॥**
**ਤੀਰਥ ਨਾਤਾ ਕਿਆ ਕਰੈ ਮਨ ਮਹਿ ਮੈਲੁ ਗੁਮਾਨੁ ॥**

(ਸਿਰੀ ਰਾਗ ਮ.੧, ਪੰਨਾ ੧੬੧)

3- **ਕਥਨੈ ਕਹਣਿ ਨ ਛੁਟੀਐ ਨਾ ਪੜਿ ਪੁਸਤਕ ਭਾਰ ॥**
**ਕਾਇਆ ਸੋਚ ਨ ਪਾਈਐ ਬਿਨੁ ਹਰਿ ਭਗਤਿ ਪਿਆਰ ॥**

(ਸਿਰੀ ਰਾਗ ਮ.੧, ਪੰਨਾ ੫੯)

(੪) ਇਸ ਤੋਂ ਇਲਾਵਾ ਇਹ ਸਿੱਖਿਆ ਦਿਤੀ ਹੈ ਕਿ ਇਸ਼ਟ ਕੇਵਲ ਅਕਾਲਪੁਰਖ ਹੀ ਹੈ, ਦੇਵੀ ਦੇਵਤਿਆਂ ਨੂੰ ਉਸ ਦੀ ਥਾਂ ਤੇ ਜਾਣ ਕੇ ਇਸ਼ਟ ਸਮਾਨ ਮੰਨਣਾ ਭੁਲੇਖਾ ਹੈ। ਦੇਵੀ ਦੇਵਤਿਆਂ ਦੇ ਕ੍ਰਿਤਮ ਪ੍ਰਸੰਗ ਨੂੰ ਪ੍ਰਸਤੁਤ ਕਰਦਿਆਂ ਦਸਿਆ ਹੈ ਕਿ ਬ੍ਰਹਮਾ, ਵਿਸ਼ਨੂੰ, ਸ਼ਿਵ, ਇੰਦਰ ਅਤੇ ਹੋਰ ਦੇਵਤੇ ਜਿਨ੍ਹਾਂ ਨੂੰ ਇਸ਼ਟ ਜਾਣ ਕੇ ਪੂਜਾ ਕੀਤੀ ਜਾਂਦੀ ਹੈ, ਇਹ ਸਭ ਤਾਂ ਪਰਮਾਤਮਾ ਦੇ ਹੁਕਮ ਵਿੱਚ ਹੀ ਜੀਵਨ ਧਾਰ ਕੇ ਕਾਲ ਦੇ ਵੱਸ ਪੈਕੇ ਜਮ ਦੀ ਫਾਹੀ ਵਿੱਚ ਫਸ ਕੇ ਇਸ ਸੰਸਾਰ ਤੋਂ ਉਠੇ ਹਨ। ਦੇਵੀ ਦੇਵਤੇ ਪਰਮਾਤਮਾ ਦਾ ਬਦਲ ਨਹੀਂ ਹੋ ਸਕਦੇ, ਇਹ ਸਭ ਤਾਂ ਪ੍ਰਭੂ ਲੀਲ੍ਹਾ ਦਾ ਹਿੱਸਾ ਰਹੇ ਹਨ। ਦੇਵੀ ਦੇਵਤਿਆਂ ਨੂੰ ਇਸ਼ਟ ਜਾਣ ਕੇ ਪੂਜਣਾ ਭਰਮ ਕਰਮ ਹੈ :

**ਮਾਨਵ ਇੰਦ੍ਰ ਗਜਿੰਦ੍ਰ ਨਰਾਧਪ ਜੌਨ ਤ੍ਰਿਲੋਕ ਕੌ ਰਾਜ ਕਰੈਂਗੇ ॥**
**ਕੋਟਿ ਇਸਨਾਨ ਗਜਾਦਿਕ ਦਾਨ ਅਨੇਕ ਸੁਅੰਬਰ ਸਾਜ ਬਰੈਂਗੇ ॥**
**ਬ੍ਰਹਮ ਮਹੇਸਰ ਬਿਸਨ ਸਚੀਪਤਿ ਅੰਤ ਫਸੇ ਜਮ ਫਾਸ ਪਰੈਂਗੇ ॥**
**ਜੇ ਨਰ ਸ੍ਰੀ ਪਤਿ ਕੇ ਪ੍ਰਸ ਹੈਂ ਪਗ ਤੇ ਨਰ ਫੇਰ ਨ ਦੇਹ ਧਰੈਂਗੇ ॥੮॥**

ਗੁਰਬਾਣੀ ਵਿੱਚ ਇਹ ਸਪਸ਼ਟ ਭਾਂਤ ਦ੍ਰਿੜ੍ਹ ਕਰਵਾਇਆ ਗਿਆ ਹੈ ਕਿ ਬ੍ਰਹਮਾ, ਬਿਸ਼ਨ ਤੇ ਸ਼ੰਕਰ ਵਰਗੇ ਦੇਵਤਿਆਂ ਨੂੰ 'ਹਰਿ' ਆਪੇ ਸਾਜਦਾ ਤੇ ਖਤਮ ਕਰਦਾ ਹੈ। ਸੋ ਇਸ਼ਟ ਕੇਵਲ 'ਹਰਿ' ਹੀ ਹੈ, ਉਸ ਤੋਂ ਇਲਾਵਾ ਹੋਰ ਦੇਵੀ-ਦੇਵਤਿਆਂ ਦੀਆਂ ਮੂਰਤੀਆਂ ਬਣਾ ਕੇ ਪੂਜਾ ਕਰਨਾ ਭੁਲੇਖੇ ਵਾਲਾ ਕਰਮ ਹੈ :

1- **ਕੋਟਿ ਬਿਸਨ ਕੀਨੇ ਅਵਤਾਰ ॥**
**ਕੋਟਿ ਬ੍ਰਹਮੰਡ ਜਾ ਕੇ ਧ੍ਰਮਸਾਲ ॥**
**ਕੋਟਿ ਮਹੇਸ ਉਪਾਇ ਸਮਾਏ ॥**
**ਕੋਟਿ ਬ੍ਰਹਮੇ ਜਗੁ ਸਾਜਣ ਲਾਏ ॥1॥**
**ਐਸੋ ਧਣੀ ਗੁਵਿੰਦ ਹਮਾਰਾ ॥**
**ਬਰਨਿ ਨ ਸਾਕਉ ਗੁਣ ਬਿਸਥਾਰਾ ॥1॥**

(ਭੈਰਉ ਮ.੫, ਪੰਨਾ ੧੧੫੬)

2- **ਸਤਿਗੁਰੁ ਜਾਗਤਾ ਹੈ ਦੇਉ ॥1॥ ਰਹਾਉ ॥**
**ਬ੍ਰਹਮੁ ਪਾਤੀ ਬਿਸਨੁ ਡਾਰੀ ਫੂਲ ਸੰਕਰ ਦੇਉ ॥**
**ਤੀਨਿ ਦੇਵ ਪ੍ਰਤਖਿ ਤੋਰਹਿ ਕਰਹਿ ਕਿਸ ਕੀ ਸੇਉ ॥2॥**
**ਪਾਖਾਨ ਗਢਿ ਕੈ ਮੂਰਤਿ ਕੀਨ੍ਹੀ ਦੇ ਕੈ ਛਾਤੀ ਪਾਉ ॥**
**ਜੇ ਏਹ ਮੂਰਤਿ ਸਾਚੀ ਹੈ ਤਉ ਗੜ੍ਹਣਹਾਰੇ ਖਾਉ ॥3॥**

(ਆਸਾ ਕਬੀਰ ਜੀ, ਪੰਨਾ ੪੭੯)

(੫) ਇਸ ਦੇ ਨਾਲ ਹੀ ਦੱਸਿਆ ਹੈ ਕਿ ਵੱਡੇ-੨ ਪ੍ਰਤਾਪੀ ਰਾਜੇ, ਗੁਮਾਨ ਤੇ ਮਾਣ ਨਾਲ ਭਰੇ ਭੂਪਤ, ਬੀਰ-ਸਿਪਾਹੀਆਂ ਦੀਆਂ ਵਹੀਰਾਂ ਨਾਲ ਦੇਸ ਦੇਸਾਂਤਰਾਂ ਨੂੰ ਜਿੱਤਣ ਤੇ ਵੈਰੀਆਂ ਨੂੰ ਦੱਲਣ ਵਾਲੇ ਸੂਰਬੀਰ ਜੋ ਸਭ ਨੂੰ ਆਪਣੀ ਤਾਕਤ ਤੇ ਬਾਹੂਬਲ ਦੀ ਸ਼ਕਤੀ ਨਾਲ ਨਿਵਾਉਂਦਿਆਂ ਪਾਪ ਤੇ ਜ਼ੁਲਮ ਢਾਹੁੰਦੇ ਹਨ, ਵੀ *'ਏਤੇ ਭਏ ਤੁ ਕਹਾ ਭਏ ਭੂਪਤਿ ਅੰਤ ਕੋ ਨਾਂਗੇ ਹੀ ਪਾਇ ਪਧਾਰੇ'* ਭਾਵ ਅੰਤ ਵਿੱਚ ਇਸ ਸੰਸਾਰ ਤੋਂ ਖਾਲੀ ਹੱਥ ਤੇ ਨੰਗੇ ਪੈਰ ਹੀ ਉਠਦੇ ਹਨ। ਇਤਨੀ ਸ਼ਕਤੀ ਵਾਲੇ ਸੂਰਬੀਰ ਤੇ ਜਾਬਰ ਭੂਪਤ ਅਕਾਲਪੁਰਖ ਦੇ ਗੁਣਾਂ ਨਾਲੋਂ ਟੁੱਟ ਕੇ ਅੰਤ ਵਿੱਚ *'ਅੰਤ ਕੇ ਧਾਮ'* ਹੀ ਸਿਧਾਰਦੇ ਹਨ :

**ਮਾਤੇ ਮਤੰਗ ਜਰੇ ਜਰ ਸੰਗ ਅਨੂਪ ਉਤੰਗ ਸੁਰੰਗ ਸਵਾਰੇ ॥**
**ਕੋਟ ਤੁਰੰਗ ਕੁਰੰਗ ਸੇ ਕੂਦਤ ਪਉਨ ਕੇ ਗਉਨ ਕੋ ਜਾਤ ਨਿਵਾਰੇ ॥**
**ਭਾਰੀ ਭੁਜਾਨ ਕੇ ਭੂਪ ਭਲੀ ਬਿਧਿ ਨਿਆਵਤ ਸੀਸ ਨ ਜਾਤ ਬਿਚਾਰੇ ॥**
**ਏਤੇ ਭਏ ਤੁ ਕਹਾ ਭਏ ਭੂਪਤਿ ਅੰਤ ਕੌ ਨਾਂਗੇ ਹੀ ਪਾਂਇ ਪਧਾਰੇ ॥੨॥**
**ਜੀਤ ਫਿਰੈ ਸਭ ਦੇਸ ਦਿਸਾਨ ਕੋ ਬਾਜਤ ਢੋਲ ਮ੍ਰਿਦੰਗ ਨਗਾਰੇ ॥**
**ਗੁੰਜਤ ਗੂੜ ਗਜਾਨ ਕੇ ਸੁੰਦਰ ਹਿੰਸਤ ਹੀ ਹਯਰਾਜ ਹਜਾਰੇ ॥**

ਭੂਤ ਭਵਿੱਖ ਭਵਾਨ ਕੇ ਭੂਪਤ ਕਉਨ ਗਨੈ ਨਹੀਂ ਜਾਤ ਬਿਚਾਰੇ ॥
ਸ੍ਰੀ ਪਤਿ ਸ੍ਰੀ ਭਗਵਾਨ ਭਜੇ ਬਿਨੁ ਅੰਤ ਕਉ ਅੰਤ ਕੇ ਧਾਮ ਸਿਧਾਰੇ ॥੩॥

ਫਿਰ ਕਿਤਨੇ ਹੀ ਵੱਡੇ ਸੂਰਬੀਰ ਹੋਣ, ਜਿਨ੍ਹਾਂ ਦੀ ਬਹਾਦਰੀ, ਹਠ, ਤਾਕਤ, ਦ੍ਰਿੜ੍ਹਤਾ ਲਾਸਾਨੀ ਹੋਵੇ, ਜੋ ਹਰ ਤਰ੍ਹਾਂ ਦੇ ਸ਼ਸਤ੍ਰਾਂ ਦੀ ਮਾਰ ਨੂੰ ਸਹਿੰਦਿਆਂ ਆਪਣੇ ਆਕੀਆਂ ਤੇ ਵਿਰੋਧੀਆਂ ਦੇ ਮਾਣ ਤੇ ਹੈਂਕੜ ਨੂੰ ਪਲ ਵਿੱਚ ਹੀ ਖਤਮ ਕਰ ਦੇਣ ਵਾਲੇ ਹੋਣ, ਉਨ੍ਹਾਂ ਦੀ ਤਾਕਤ ਤੇ ਵਡਿਆਈ ਵੀ ਅੰਤ ਸਮੇਂ ਨਾਲ ਨਹੀਂ ਜਾਂਦੀ, ਉਹ ਸਭ ਖਾਲੀ ਹੱਥ ਹੀ ਇਸ ਸੰਸਾਰ ਤੋਂ ਕੂਚ ਕਰਦੇ ਹਨ :

ਸੁੱਧ ਸਿਪਾਹ ਦੁਰੰਤ ਦੁਬਾਹ ਸੁ ਸਾਜਿ ਸਨਾਹ ਦੁਰਜਾਨ ਦਲੈਂਗੇ ॥
ਭਾਰੀ ਗੁਮਾਨ ਭਰੇ ਮਨ ਮੈਂ ਕਰ ਪਰਬਤ ਪੰਖ ਹਲੇ ਨ ਹਲੈਂਗੇ ॥
ਤੋਰਿ ਅਰੀਨ ਮਰੋਰਿ ਮਵਾਸਨ ਮਾਤੇ ਮਤੰਗਨਿ ਮਾਨ ਮਲੈਂਗੇ ॥
ਸ੍ਰੀ ਪਤਿ ਸ੍ਰੀ ਭਗਵਾਨ ਕ੍ਰਿਪਾ ਬਿਨੁ ਤਿਆਗਿ ਜਹਾਨ ਨਿਦਾਨ ਚਲੈਂਗੇ ॥੫॥
ਬੀਰ ਅਪਾਰ ਬਡੇ ਬਰਿਆਰ ਅਬਿਚਾਰਹਿ ਸਾਰ ਕੀ ਧਾਰ ਭਛੱਯਾ ॥
ਤੋਰਤ ਦੇਸ ਮਲਿੰਦ ਮਵਾਸਨ ਮਾਤੇ ਗਜਾਨ ਕੇ ਮਾਨ ਮਲੱਯਾ ॥
ਗਾੜ੍ਹੇ ਗੜ੍ਹਾਨ ਕੋ ਤੋੜਨਹਾਰ ਸੁ ਬਾਤਨ ਹੀਂ ਚਕ ਚਾਰ ਲਵੱਯਾ ॥
ਸਾਹਿਬੁ ਸ੍ਰੀ ਸਭ ਕੋ ਸਿਰਨਾਇਕ ਜਾਚਕ ਅਨੇਕ ਸੁ ਏਕ ਦਿਵੱਯਾ ॥੬॥

ਗੁਰਬਾਣੀ ਵਿੱਚ ਵੀ ਬਚਨ ਹੈ ਕਿ ਅਕਾਲਪੁਰਖ ਹੀ ਰਾਜਿਆਂ ਦਾ ਮਹਾਰਾਜਾ, ਹੰਕਾਰੀਆਂ ਤੇ ਪਾਪੀਆਂ ਨੂੰ ਗਰਕ ਕਰਨ ਵਾਲਾ, ਸੁਲਤਾਨਾਂ ਤੇ ਖਾਨਾਂ ਨੂੰ *'ਸੁਲਤਾਨ ਖਾਨ ਕਰੇ ਖਿਨ ਖੀਰੇ'* (ਗੁ.ਗ੍ਰੰ.ਸਾਹਿਬ, ਪੰਨਾ ੧੦੭੧) ਅਤੇ ਮਾਣ ਮੱਤਿਆਂ ਦੇ ਝੂਠੇ ਮਾਣ ਨੂੰ ਖ਼ਤਮ ਕਰਕੇ ਅਨਾਥਾਂ ਦਾ ਨਾਥ ਤੇ ਦੀਨਾਂ ਦਾ ਬੰਧੂ ਹੋਕੇ ਸਦਾ ਸਹਾਈ ਹੁੰਦਾ ਹੈ:

1- ਭੁਜਬਲ ਬੀਰ ਬ੍ਰਹਮ ਸੁਖ ਸਾਗਰ
ਗਰਤ ਪਰਤ ਗਹਿ ਲੇਹੁ ਅੰਗੁਰੀਆ॥
ਸ੍ਰਵਨਿ ਨ ਸੁਰਤਿ ਨੈਨ ਸੁੰਦਰ ਨਹੀ
ਆਰਤ ਦੁਆਰਿ ਰਟਤ ਪਿੰਗੁਰੀਆ॥ ਰਹਾਉ ॥
ਦੀਨਾ ਨਾਥ ਅਨਾਥ ਕਰੁਣਾਮੈ
ਸਾਜਨ ਮੀਤ ਪਿਤਾ ਮਹਤਰੀਆ ॥
ਚਰਨ ਕਵਲ ਹਿਰਦੈ ਗਹਿ ਨਾਨਕ॥
ਭੈ ਸਾਗਰ ਸੰਤ ਪਾਰਿ ਉਤਰੀਆ ॥

(ਗਉੜੀ ਮ.੫, ਪੰਨਾ ੨੦੩)

2- ਅਨਾਥ ਨਾਥ ਗੋਬਿੰਦਹਿ ਬਲਹੀਣ ਬਲ ਕੇਸਵਹ ॥
ਸਰਬ ਭੂਤ ਦਯਾਲ ਅਚੁਤ ਦੀਨ ਬਾਂਧਵ ਦਾਮੋਦਰਹ ॥

**ਸਰਬਗ੍ਯ ਪੂਰਨ ਪੁਰਖ ਭਗਵਾਨਹ ਭਗਤਿ ਵਛਲ ਕਰੁਣਾਮਜਹ ॥**

(ਸਹਸਕ੍ਰਿਤੀ ਸਲੋਕ ਮ.੫, ਪੰਨਾ ੧੩੫੬)

(੬) ਇਵੇਂ ਅਗਿਆਨ ਕਲਿਪਤ ਬੰਧਨਾਂ, ਕਰਮ ਕਾਂਡੀ ਭੁਲੇਖਿਆਂ ਅਤੇ ਬਾਹੂਬਲ ਤੇ ਤਾਕਤ ਦੇ ਝੂਠੇ ਮਾਣ ਤੇ ਹੰਕਾਰ ਦੀ ਬਿਰਤੀ ਨੂੰ ਨਕਾਰਦਿਆਂ ਇਨ੍ਹਾਂ ਸਭ ਦੀ ਅਸਲੀਅਤ ਤੋਂ ਸੁਚੇਤ ਕੀਤਾ ਗਿਆ ਹੈ। ਇਹ ਲੋਕਾਂ ਦੀ ਅਗਿਆਨਤਾ ਹੀ ਹੈ ਕਿ ਉਹ ਬਿਨਾਂ ਕਿਸੇ ਚੀਜ਼ ਦੇ ਗਿਆਨ ਦੇ ਰੂੜ੍ਹੀਆਂ ਉਤੇ ਤੁਰਦੇ ਪਖੰਡ ਜਾਲ ਵਿੱਚ ਫਸ ਕੇ ਜੀਵਨ ਅੰਜਾਈਂ ਗੁਆ ਦਿੰਦੇ ਹਨ ਅਤੇ ਸਰਬ ਸਮਰਥ ਅਕਾਲ ਪੁਰਖ ਦੀ ਪ੍ਰਾਪਤੀ ਤੋਂ ਕੋਰੇ ਹੀ ਰਹਿ ਜਾਂਦੇ ਹਨ। ਇਸ ਬਾਣੀ ਵਿੱਚ ਪੂਰੇ ਜ਼ੋਰ ਨਾਲ ਦ੍ਰਿੜ ਕਰਵਾਇਆ ਹੈ ਕਿ ਅਕਾਲ ਪੁਰਖ ਦੀ ਪ੍ਰਾਪਤੀ ਦੀ ਸਹੀ ਪਹੁੰਚ ਵਿੱਧੀ ਤੇ ਸਮਰੱਥ ਮਾਧਿਅਮ ਕੇਵਲ ਅਕਾਲ ਪੁਰਖ ਦੀ ਪੂਰਨ ਪ੍ਰੀਤ ਹੈ। ਪ੍ਰਭੂ ਪ੍ਰੇਮ ਦੀ ਭਾਵਨਾ ਵਿੱਚ ਗੜੂੰਦ ਹੋਕੇ ਪ੍ਰਭੂ ਗੁਣਾਂ ਦੇ ਜਾਪ ਤੇ ਸਿਮਰਨ ਨਾਲ ਮਾਨਵ ਹਿਰਦੇ ਅੰਦਰ ਪ੍ਰਭੂ ਗੁਣਾਂ ਦੇ ਪ੍ਰਕਾਸ਼ ਦੀ ਪ੍ਰਤੀਤੀ ਹੁੰਦੀ ਹੈ, ਜਿਸ ਦੇ ਸਹਾਰੇ ਸਾਧਕ ਸਦ ਗੁਣਾਂ ਦਾ ਧਾਰਨੀ ਬਣ ਜਾਂਦਾ ਹੈ। ਇਸ ਲਈ ਸਭ ਤੋਂ ਉਤਮ ਕਰਮ ਪ੍ਰਭੂ ਦਾ ਪ੍ਰੇਮ ਹੈ, ਜੋ ਸਾਰੇ ਜੀਵਨ ਆਦਰਸ਼ਾਂ ਦੀ ਪ੍ਰਾਪਤੀ ਦਾ ਸ੍ਰੋਤ ਹੈ :-

**ਸਾਚੁ ਕਹੋਂ ਸੁਨ ਲੇਹੁ ਸਭੈ ਜਿਨ ਪ੍ਰੇਮ ਕੀਓ ਤਿਨ ਹੀ ਪ੍ਰਭ ਪਾਇਓ ॥੯॥**

ਇਸ ਤਰ੍ਹਾਂ ਸਮਝਾਇਆ ਹੈ ਕਿ ਪ੍ਰਭੂ ਪ੍ਰੀਤ ਮਨ ਸੋਧਣ ਦਾ ਸਾਧਨ ਹੈ। ਇਸ ਦੀ ਸਾਵਧਾਨਤਾ ਨਾਲ ਹਿਰਦੇ ਵਿੱਚ ਦ੍ਰਿੜ੍ਹਤਾ ਪੈਦਾ ਹੁੰਦੀ ਹੈ ਅਤੇ ਇਹ ਦ੍ਰਿੜਤਾ ਇਕਾਗਰਤਾ ਵਿੱਚ ਪਲਟਾ ਖਾ ਜਾਂਦੀ ਹੈ। ਜਦ ਨਿਰਗੁਣ ਅਕਾਲਪੁਰਖ ਦੇ ਪ੍ਰੇਮ ਵਿੱਚ ਲੀਨ ਹੋਕੇ ਉਸ ਦੇ ਗੁਣ ਗਾਇਨ ਕਰਦਿਆਂ ਉਹ ਚਿੱਤ ਵਿੱਚ ਵੱਸ ਜਾਂਦਾ ਹੈ ਤਾਂ ਪ੍ਰੇਮੀ ਸਾਧਕ ਲਈ ਉਹ ਗੁਣ ਸਰੂਪ ਆਪੇ ਹੀ ਸਰਗੁਣ ਹੋ ਜਾਂਦਾ ਹੈ। ਜੋ ਨਿਰਾਕਾਰ ਹੈ, ਉਹ ਇਵੇਂ ਗੁਣਾਕਾਰ ਹੋ ਜਾਂਦਾ ਹੈ। ਸੋ ਜੋ ਆਪਣੇ ਆਪ ਨੂੰ ਉਸਦੀਆਂ ਗੁਣ ਵਡਿਆਈਆਂ ਨਾਲ ਭਰ ਲੈਂਦੇ ਹਨ, ਉਨ੍ਹਾਂ ਨੂੰ ਹੀ ਉਸ ਨਿਰਗੁਣ ਦੇ ਅਦਿਖ ਨੂਰ ਦਾ ਝਲਕਾ ਵੱਜਦਾ ਹੈ। ਬਗੈਰ ਪ੍ਰਭੂ ਦੀ ਸਿਫ਼ਤ ਸਲਾਹ ਦੇ ਉਸ ਨਿਰਗੁਣ ਅਕਾਲਪੁਰਖ ਦੀ ਜੋਤਿ ਦਾ ਚਮਤਕਾਰ ਨਹੀਂ ਦਿੱਸਦਾ।

ਗੁਰਬਾਣੀ ਵਿੱਚ ਵੀ ਸੇਧ ਦਿੱਤੀ ਗਈ ਹੈ ਕਿ ਪ੍ਰਭੂ ਪਿਆਰ ਵਿੱਚ ਨਾਮ-ਸ਼ਬਦ ਦੇ ਜਾਪ ਤੇ ਸਿਮਰਨ ਨਾਲ ਹੀ ਪ੍ਰਭੂ ਦਾ ਹਿਰਦੇ ਵਿੱਚ ਵਾਸਾ ਹੁੰਦਾ ਹੈ। ਉਸ ਪਰਮਾਤਮਾ ਦੇ ਗੁਣਾਂ ਦੇ ਚੀਨਣ ਨਾਲ ਹਿਰਦਾ ਅੰਦਰਲੇ ਪ੍ਰਕਾਸ਼ ਦੇ ਅਨੁਭਵ ਨਾਲ ਭਰ ਜਾਂਦਾ ਹੈ। ਇਹ ਗੁਣ ਜਦ ਸੁਰਤਿ ਵਿੱਚ ਸਮਾ ਜਾਂਦੇ ਹਨ ਤਾਂ ਜਗਿਆਸੂ ਕਾਮ, ਕ੍ਰੋਧ, ਲੋਭ, ਮੋਹ, ਹੰਕਾਰ ਤੇ ਮਾਇਆ ਦੇ ਪ੍ਰਭਾਵ ਤੋਂ ਉਤੇ ਉਠ ਕੇ ਸਦ-ਗੁਣਾਂ ਦੀ ਚਾਸ਼ਨੀ ਵਿੱਚ ਰੰਗੀਜ ਜਾਂਦਾ ਹੈ :

1- **ਜਾ ਕੋ ਪ੍ਰੇਮ ਸੁਆਉ ਹੈ ਚਰਨ ਚਿਤਵ ਮਨ ਮਾਹਿ ॥**

**ਨਾਨਕ ਬਿਰਹੀ ਬ੍ਰਹਮ ਕੇ ਆਨ ਨ ਕਤਹੂ ਜਾਹਿ ॥**

(ਚਉਬੋਲੇ ਮ.੫, ਪੰਨਾ ੧੩੬੪)

**2- ਸਾਚ ਸਬਦ ਸਿਉ ਲਾਗੀ ਪ੍ਰੀਤਿ॥**
**ਹਰਿ ਪ੍ਰਭੁ ਅਪੁਨਾ ਆਇਆ ਚੀਤਿ॥**
**ਨਾਮੁ ਜਪਤ ਹੋਆ ਪਰਗਾਸੁ ॥**
**ਗੁਰ ਸਬਦੇ ਕੀਨਾ ਰਿਦੈ ਨਿਵਾਸੁ ॥**

(ਪਰਭਾਤੀ ਮ.੫, ਪੰਨਾ ੧੩੪੦)

**3- ਹਰਿ ਕੋ ਨਾਮੁ ਜਪੀਐ ਨੀਤ ॥**
**ਕਾਮ ਕ੍ਰੋਧ ਅਹੰਕਾਰੁ ਬਿਨਸੈ ਲਗੈ ਏਕੈ ਪ੍ਰੀਤਿ ॥**

(ਪਰਭਾਤੀ ਮ.੫, ਪੰਨਾ ੧੩੪੧)

(੭) ਅਕਾਲਪੁਰਖ ਦੇ ਸੱਚੇ ਪ੍ਰੇਮ ਦੀ ਭਾਵਨਾ ਭਰੀ ਬਿਰਤੀ ਵੀ ਅਕਾਲਪੁਰਖ ਦੀ ਬਖਸ਼ਿਸ਼ ਤੇ ਕਿਰਪਾ ਨਾਲ ਪ੍ਰਾਪਤ ਹੁੰਦੀ ਹੈ, ਜਿਸ ਸਦਕਾ ਹਿਰਦੇ ਅੰਦਰ ਚਾਨਣ ਪ੍ਰਦੀਪਤ ਹੁੰਦਾ ਹੈ ਕਿ ਅਕਾਲਪੁਰਖ ਦੀ ਪ੍ਰੀਤ ਵਿੱਚ ਲੀਨ ਹੋਣ ਨਾਲ ਹੀ ਉਸ ਦੀ 'ਨਦਰਿ' ਦੇ ਯੋਗ ਹੋਈਦਾ ਹੈ :

---

**ਸ੍ਰੀ ਭਗਵਾਨ ਕੀ ਭਾਇ ਕ੍ਰਿਪਾ ਹੂ ਤੇ ਏਕ ਰਤੀ ਬਿਨੁ ਏਕ ਰਤੀ ਕੇ ॥੧॥**

ਗੁਰਬਾਣੀ ਵਿੱਚ ਵੀ ਫੁਰਮਾਇਆ ਹੈ ਕਿ ਜਿਨ੍ਹਾਂ ਉਤੇ ਅਕਾਲਪੁਰਖ ਦੀ ਕਿਰਪਾ ਤੇ ਰਹਿਮਤ ਹੁੰਦੀ ਹੈ, ਉਹੀ ਵਡਭਾਗੀ ਨਾਮ ਸ਼ਬਦ ਦੀ ਪ੍ਰੀਤ ਰਾਹੀਂ ਸੱਚ ਸਰੂਪ ਪਰਮਾਤਮਾ ਨਾਲ ਜੁੜ ਕੇ ਜੀਵਨ ਸਫਲਾ ਕਰ ਲੈਂਦੇ ਹਨ :

੧- ਜਾ ਕ੍ਰਿਪਾ ਕਰੇ ਤਾ ਸੇਵੀਐ ਸੇਵਿ ਸਚਿ ਸਮਾਇਆ॥

(ਮਾਰੂ ਮ.੧, ਪੰਨਾ ੧੦੧੧)

੨- ਜਾ ਕੋ ਭਏ ਕ੍ਰਿਪਾਲ ਪ੍ਰਭ ਹਰਿ ਹਰਿ ਸੇਈ ਜਪਾਤ॥

(ਆਸਾ ਮ.੫, ਪੰਨਾ ੪੫੪)

(੮) ਇਸ ਤਰ੍ਹਾਂ "ਸਵੱਯੇ॥ਪਾ.੧੦" ਵਿੱਚ ਦੱਸਿਆ ਹੈ ਕਿ ਦੁਨੀਆਂ ਵਿੱਚ ਚਾਹੇ ਕਿਤਨਾ ਵੀ ਉੱਚਾ ਪ੍ਰਤਾਪ ਬਣ ਜਾਏ, ਅੰਤ ਵੇਲੇ ਇਹ ਏਥੇ ਹੀ ਰਹਿ ਜਾਂਦਾ ਹੈ। ਸੋ ਦੁਨੀਆਂ ਵਾਲਾ ਵਡੱਪਣ ਜੀਵਨ ਦਾ ਮਨੋਰਥ ਨਹੀਂ। ਤੀਰਥ-ਇਸ਼ਨਾਨ, ਦਾਨ ਪੁੰਨ ਅਤੇ ਹੋਰ ਸਾਧਨਾਵਾਂ ਦੀਆਂ ਜੁਗਤੀਆਂ ਆਦਿ ਦੇ ਕਰਮ ਵੀ ਰੱਬ ਨਾਲ ਨਹੀਂ ਮਿਲਾ ਸਕਦੇ। ਪਰਮਾਤਮਾ ਨੂੰ ਕਿਸੇ ਖਾਸ ਇਕ ਅਸਥਾਨ ਜਾਂ ਦਿਸ਼ਾ ਵਿੱਚ ਵਸਦਾ ਮਿਥ ਲੈਣਾ ਵੀ ਗਲਤੀ ਹੈ। ਜੀਵਨ ਦਾ ਸਹੀ ਰਸਤਾ ਕੇਵਲ ਉਹੀ ਮੱਤ ਦਸ ਸਕਦਾ ਹੈ, ਜੋ ਸਿਮਰਨ ਦੇ ਰਾਹ ਉਤੇ ਤੋਰ ਕੇ ਪਰਮਾਤਮਾ ਨਾਲ ਪਿਆਰ ਕਰਨ ਦੀ ਜਾਚ ਸਿਖਾਉਂਦਾ

ਹੈ, ਜੋ ਸਾਰੀ ਸ੍ਰਿਸ਼ਟੀ ਦਾ ਸਾਜਣਹਾਰ ਹੈ। ਮਨੁਖਾ ਜੀਵਨ ਦਾ ਅਸਲ ਮਨੋਰਥ ਹੈ, ਸਰਬ ਵਿਆਪਕ ਅਕਾਲਪੁਰਖ ਨਾਲ ਪਿਆਰ ਕਰਨਾ। ਇਹ ਪਿਆਰ ਸਿਮਰਨ ਰਾਹੀਂ ਹੀ ਬਣ ਸਕਦਾ ਹੈ, ਹੋਰ ਕੋਈ ਸਾਧਨ ਸਫ਼ਲ ਨਹੀਂ ਹੋ ਸਕਦਾ।

(੯) ਇਹ ਬਾਣੀ ਸੋਝੀ ਦਿੰਦੀ ਹੈ ਕਿ ਅਕਾਲਪੁਰਖ ਦਾ ਪ੍ਰੇਮ ਤੇ ਭਗਤੀ ਇਕ ਰਸਤਾ ਹੈ ਆਪਣੇ ਆਪ ਨੂੰ ਆਦਰਸ਼ ਦੇ ਸਰੂਪ ਨਾਲ ਭਰਨ ਦਾ। ਇਹ ਆਦਰਸ਼ ਜਿਸ ਵੇਲੇ ਚਮਤਕਾਰ ਮਾਰਦਾ ਹੈ ਤਾਂ ਕਾਇਰਾਂ ਵਿੱਚ ਬਹਾਦਰਾਂ ਦੀ ਅਣਖ ਆ ਜਾਂਦੀ ਹੈ। ਇਹ ਆਦਰਸ਼ ਜਿਸ ਵੇਲੇ ਲਿਸ਼ਕਦਾ ਹੈ ਤਾਂ ਹਿਰਦੇ ਬੀਰ-ਰਸ ਦੇ ਉਤਸ਼ਾਹ ਨਾਲ ਭਰ ਜਾਂਦੇ ਹਨ। ਟਿਕਿਆ ਹੋਇਆ ਮਨ ਸ਼ਕਤੀਵਾਨ ਹੁੰਦਾ ਹੈ, ਜਦ ਉੱਚਾ ਆਦਰਸ਼ ਅਨੁਭਵ ਵਿੱਚ ਜਾਗ੍ਰਿਤ ਹੋ ਜਾਂਦਾ ਹੈ ਤਾਂ ਆਦਰਸ਼ ਵੱਲ ਖਿਚੇ ਜਾਣਾ ਇਹੀ ਸਮੁੱਚੀ ਸ਼ਕਤੀ ਦੀ ਪ੍ਰਗਟ ਅਵਸਥਾ ਹੈ। ਇਹ ਸ਼ਕਤੀ ਦਾ ਚਮਤਕਾਰ ਆਦਰਸ਼ ਸਰੂਪ ਅਕਾਲਪੁਰਖ ਦੇ ਗੁਣਾਂ ਦੀ ਪ੍ਰਤੀਤੀ ਤੋਂ ਪੈਦਾ ਹੁੰਦਾ ਹੈ। ਇਹ ਸ਼ਕਤੀ ਹੀ ਸਿੱਖੀ ਦਾ ਆਸਰਾ ਹੈ।

ਇਸ ਤਰ੍ਹਾਂ ਸਮਝਾਇਆ ਹੈ ਕਿ ਪ੍ਰਭੂ ਪ੍ਰੀਤ ਦਾ ਮਾਰਗ ਇਕ ਬਚਿਤ੍ਰ ਮਾਰਗ ਹੈ। ਇਹ ਇਕ ਉਦਮ ਦਾ ਹੰਭਲਾ ਹੈ। ਇਹ ਤਾਕਤ ਤੇ ਸ਼ਕਤੀ ਗ੍ਰਹਿਣ ਕਰਨ ਦਾ ਵਸੀਲਾ ਹੈ। ਇਹ ਇਕ ਅੰਦਰ ਦਾ ਜੋਸ਼ ਹੈ, ਜਿਸ ਸਦਕਾ ਬਾਹੂ-ਬਲ ਹੱਥਾਂ ਵਿੱਚ ਐਸ ਤਰ੍ਹਾਂ ਉਭਰਦਾ ਹੈ ਕਿ ਬੰਦਾ ਆਜ਼ਾਦ ਹੋਣ ਲਈ ਸਭ ਬੰਧਨਾਂ ਨੂੰ ਕਟ ਸੁਟਣਾ ਚਾਹੁੰਦਾ ਹੈ। ਇਸ ਨਾਲ ਇਹ ਜਾਗ੍ਰਤੀ ਵੀ ਪੈਦਾ ਹੁੰਦੀ ਹੈ ਕਿ ਪਰਮਾਤਮਾ ਨੇ ਇਹ ਸੰਸਾਰ ਨੇਕੀ ਤੇ ਸ਼ੁਭ ਕਰਮਨ ਦੇ ਵਿਗਾਸ ਲਈ ਬਣਾਇਆ ਹੈ। ਇਸ ਸੰਸਾਰ ਵਿੱਚ ਦੁਸ਼ਟਾਂ ਤੇ ਹੰਕਾਰੀਆਂ ਦਾ ਨਾਸ਼ ਤੇ ਸੰਤਾਂ ਦੀ ਸੁਰਖਿਅਤਾ ਦਾ ਬਿਰਦ ਪਰਮਾਤਮਾ ਪਾਲਦਾ ਹੈ। ਪਰਮਾਤਮਾ ਦਾ ਇਹ ਬਿਰਧ ਪਛਾਣ ਕੇ ਸੱਚਾ ਸਾਧਕ ਧਰਮ ਦੀ ਪਛਾਣ ਕਰਕੇ ਆਪਣੀ ਅੰਦਰਲੀ ਦਿਵੱਤਾ ਦੀ ਸ਼ਕਤੀ ਦੇ ਸਹਾਰੇ ਦੈਵੀ ਸਭਿਆਚਾਰ ਲਈ ਪ੍ਰਯਤਨਸ਼ੀਲ ਹੁੰਦਾ ਹੈ। ਉਸ ਨੂੰ ਚਾਨਣ ਹੋ ਜਾਂਦਾ ਹੈ ਕਿ ਇਸ ਆਦਰਸ਼ ਦੀ ਪ੍ਰਾਪਤੀ ਕੁਰਬਾਨੀ ਦੀ ਮੰਗ ਕਰਦੀ ਹੈ। ਉਹ ਆਪਣੇ ਨਿਸਚੇ ਵਿੱਚ ਦ੍ਰਿੜ੍ਹ ਹੋਕੇ ਪਰਉਪਕਾਰ ਦੀ ਖਾਤਰ ਕੁਰਬਾਨੀ ਲਈ ਤਿਆਰੀ ਕਰ ਲੈਂਦਾ ਹੈ। ਇਹ ਪ੍ਰਭੂ ਪਿਆਰ ਆਧਾਰਿਤ ਗੁਰ-ਸ਼ਬਦ ਦੀ ਗੁਰ-ਸਿੱਖਿਆ ਗੁਰਮੁਖ ਦੀ ਆਤਮਾ ਵਿੱਚ ਸੁਤੰਤਰਤਾ, ਨਿਰਭੈਤਾ, ਦਿੱਵਤਾ, ਸੁਚੇਤਤਾ ਤੇ ਆਜ਼ਾਦ ਹਸਤੀ ਪ੍ਰਤਿ ਚੇਤਨਤਾ ਨੂੰ ਜਾਗਰੂਕ ਕਰ ਦਿੰਦੀ ਹੈ।

### (ੲ) ਪ੍ਰਭੂ ਪ੍ਰੀਤ ਦੇ ਮਾਰਗ ਉਤੇ ਤੁਰਨ ਦਾ ਪਰਯੋਜਨ :

(੧) ਇਸ ਬਾਣੀ ਵਿੱਚ ਪ੍ਰਭੂ ਪ੍ਰੇਮ ਦੇ ਰਸਤੇ ਉਤੇ ਤੁਰਨ ਵਾਲੇ ਲਈ ਜੀਵਨ ਦਾ ਪਰਯੋਜਨ ਇਹ ਦੱਸਿਆ ਹੈ ਕਿ ਉਹ ਪ੍ਰਭੂ ਗੁਣਾਂ ਨਾਲ ਰੰਗੀਜ ਕੇ ਇਹ ਯਕੀਨੀ ਬਣਾਵੇ ਕਿ ਸੰਸਾਰ ਵਿੱਚ *"ਸਾਧ ਸਮੂਹ ਪ੍ਰਸੰਨ ਫਿਰੈ"* ਅਤੇ ਨੇਕ ਤੇ ਭਲੇ ਲੋਕ ਪ੍ਰਸੰਨ ਰਹਿਣ ਅਤੇ ਸਭ ਪਾਸੇ ਨੇਕੀ, ਚੰਗਿਆਈ ਤੇ ਮਾਨਵੀ ਕਦਰਾਂ ਕੀਮਤਾਂ ਦਾ ਰਾਜ ਹੋਵੇ। ਇਸ

ਉਦੇਸ਼ ਦੀ ਪ੍ਰਾਪਤੀ ਲਈ ਅਤੇ ਦੁਨੀਆਂ ਵਿੱਚ ਭਲਿਆਈ ਦੇ ਰਾਹ ਵਿੱਚ ਰੁਕਾਵਟਾਂ ਅਤੇ ਬੰਧਨ ਖੜੇ ਕਰਨ ਵਾਲੇ ਦੁਸ਼ਟਾਂ ਤੇ ਪਾਪੀਆਂ ਨੂੰ ਬਿਦਾਰਨਾ ਵੀ ਲਾਜ਼ਮੀ ਹੋ ਜਾਂਦਾ ਹੈ। ਇਸ ਲਈ ਇਹ ਅਹਿਸਾਸ ਜਗਾਇਆ ਹੈ ਕਿ ਕਿਸੇ ਵੀ ਬਲੀ, ਜ਼ੋਪੇ, ਭੂਪਤ ਨੂੰ ਹੱਕ ਨਹੀਂ ਕਿ ਉਹ ਪਾਪੀ ਅਤੇ ਜਾਬਰ ਬਣ ਕੇ ਦੂਜਿਆਂ ਉਤੇ ਹਕੂਮਤ ਕਰਕੇ ਉਨ੍ਹਾਂ ਨੂੰ ਗੁਲਾਮ ਬਣਾਏ ਅਤੇ ਧਾਰਮਿਕ ਆਤੰਕ ਢਾਹੇ। ਇਸ ਦੇ ਨਾਲ ਹੀ ਦ੍ਰਿੜ ਕਰਾਇਆ ਹੈ, ਕਿ ਸੰਸਾਰ ਵਿੱਚ ਤਾਕਤਵਰ ਤੋਂ ਤਾਕਤਵਰ ਵੀ ਸਦੀਵ ਲਈ ਨਹੀਂ ਰਹੇ ਅਤੇ ਇਹ ਪ੍ਰਭੂ ਗੁਣਾਂ ਨਾਲੋਂ ਟੁੱਟ ਕੇ ਸੰਸਾਰ ਤੋਂ ਖਾਲੀ ਹੱਥ ਹੀ ਉਠੇ ਹਨ। ਇਸ ਵਾਸਤੇ ਉਸ ਸਰਬ ਸ਼ਕਤੀਮਾਨ ਅਕਾਲਪੁਰਖ ਦੇ ਲੜ ਲੱਗਿਆਂ ਹਰੇਕ ਤਰ੍ਹਾਂ ਦੇ ਭੈਅ ਤੋਂ ਮੁਕਤ ਹੋ ਜਾਈਦਾ ਹੈ। ਇਸ ਵਿਸ਼ਵਾਸ ਦੇ ਜਾਗਣ ਨਾਲ ਜਾਬਰਾਂ ਵਿਰੁੱਧ ਖੜੇ ਹੋਣ ਦੀ ਜੁਰਅਤ ਪੈਦਾ ਹੋ ਜਾਂਦੀ ਹੈ। ਇਸ ਆਦਰਸ਼ ਦੀ ਪ੍ਰਾਪਤੀ ਹੀ ਮਨੁਖੀ ਜੀਵਨ ਦੀ ਪਰਮ ਸਿੱਧੀ ਹੈ। ਇਸ ਸੰਘਰਸ਼ ਵਿੱਚ ਸਕਿਰਿਆ ਹੋਣ ਤੇ ਜਿਸ ਅਕਾਲ ਪੁਰਖ ਉਤੇ ਪੂਰਨ ਭਰੋਸਾ ਹੁੰਦਾ ਹੈ, ਉਹ ਹਰ ਪ੍ਰਕਾਰ ਅੰਗ-ਸੰਗ ਹੁੰਦਾ ਹੈ। ਇਸ ਸੰਦੇਸ਼ ਦੀ ਇਖਲਾਕੀ ਤਾਕਤ ਇਨਸਾਨ ਨੂੰ ਉਤਸ਼ਾਹ ਦੀ ਕਾਂਗ ਉੱਪਰ ਇਨਸਾਨ ਨੂੰ ਇਤਨਾ ਉੱਚਾ ਚੁੱਕਣ ਵਾਲੀ ਹੈ ਕਿ ਸਵੈ-ਕੁਰਬਾਨੀ ਦੀ ਭੇਂਟ ਹੀ ਜੀਵਨ ਨੂੰ ਸਫ਼ਲਾਉਣ ਦੇ ਸਾਧਨ ਵੱਜੋਂ ਦ੍ਰਿੜ੍ਹ ਹੋ ਜਾਂਦੀ ਹੈ। ਇਸ ਆਦਰਸ਼ ਨੂੰ ਦਰਸਾਉਂਦਿਆਂ ਸਪਸ਼ਟ ਕੀਤਾ ਹੈ :

**ਪੁੰਨ ਪ੍ਰਤਾਪਨ ਬਾਢ ਜੈਤ ਧੁਨ ਪਾਪਨ ਕੇ ਬਹੁ ਪੁੰਜ ਖਪੈਂਗੇ ॥**
**ਸਾਧ ਸਮੂਹ ਪ੍ਰਸੰਨ ਫਿਰੈ ਜਗ ਸਤ੍ਰ ਸਭੈ ਅਵਲੋਕ ਚਪੈਂਗੇ ॥੨॥**

ਗੁਰਬਾਣੀ ਵਿੱਚ ਵੀ ਦਰਸਾਇਆ ਗਿਆ ਹੈ ਕਿ ਹਰਿ ਦੇ ਗੁਣ ਗਾਉਣ ਨਾਲ ਬਖਸ਼ਿਸ਼ ਹੁੰਦੀ ਹੈ, ਜੀਵ ਸਾਰੀ ਮਨੁੱਖਤਾ ਦੇ ਕਲਿਆਣ ਅਤੇ ਸੰਸਾਰ ਵਿੱਚ ਸਭ ਦੇ ਸੁੱਖ ਤੇ ਭਲੇ ਲਈ ਆਪਾ ਨਿਛਾਵਰ ਕਰਨ ਲਈ ਤਤਪਰ ਹੋ ਜਾਂਦਾ ਹੈ। ਉਹ ਪ੍ਰਭੂ ਦੇ ਦਰ ਤੇ ਕਬੂਲ ਹੋਣ ਲਈ ਸੱਚ ਦਾ ਧਾਰਨੀ ਬਣ ਕੇ ਪਹਿਲਾਂ ਸਭਨਾਂ ਦੇ ਚਰਨਾਂ ਦੀ ਧੂੜ ਬਣਕੇ ਸੇਵਾ ਸਮਰਪਿਤ ਹੋ *'ਮਰਣੁ ਕਬੂਲਿ'* ਕਰਕੇ ਆਪਾ ਕੁਰਬਾਨ ਕਰਨ ਲਈ ਨਿਤਰ ਪੈਂਦਾ ਹੈ :

1- **ਸਚੁ ਮਿਲੈ ਸਚੁ ਊਪਜੈ ਸਚ ਮਹਿ ਸਾਚਿ ਸਮਾਇ ॥**
**ਸੁਰਤਿ ਹੋਵੈ ਪਤਿ ਊਗਵੈ ਗੁਰਬਚਨੀ ਭਉ ਖਾਇ ॥**
**ਨਾਨਕ ਸਚਾ ਪਾਤਿਸਾਹੁ ਆਪੇ ਲਏ ਮਿਲਾਇ ॥**

(ਸਿਰੀ ਰਾਗੁ ਮ.੧, ਪੰਨਾ ੧੮)

2- ਸਰਬ ਕਲਿਆਣ ਸੂਖ ਮਨਿ ਵੂਠੇ॥ ਹਰਿ ਗੁਣ ਗਾਏ ਗੁਰ ਨਾਨਕ ਤੂਠੇ॥

(ਪ੍ਰਭਾਤੀ ਮ.੫, ਪੰਨਾ ੧੩੪੧)

3- **ਪਹਿਲਾ ਮਰਣੁ ਕਬੂਲਿ ਜੀਵਣ ਕੀ ਛਡਿ ਆਸ ॥**

**ਹੋਹੁ ਸਭਨਾ ਕੀ ਰੇਣੁਕਾ ਤਉ ਆਉ ਹਮਾਰੈ ਪਾਸਿ ॥**

(ਸਲੋਕ ਮ.੫, ਪੰਨਾ ੧੧੦੨)

(੨) ਇਸ ਆਦਰਸ਼ ਦੀ ਪ੍ਰਾਪਤੀ ਲਈ ਦਸਮ ਪਿਤਾ ਗੁਰੂ ਗੋਬਿੰਦ ਸਿੰਘ ਜੀ ਦਾ ਉਦੇਸ਼ ਗੁਰੂ ਨਾਨਕ ਦੇਵ ਜੀ ਦੁਆਰਾ ਚਲਾਈ ਮਨੁਖੀ ਨਵ-ਨਿਰਮਾਣ ਦੀ ਸਿੱਖ ਲਹਿਰ ਨੂੰ ਖਾਲਸਾ ਰੂਪ ਵਿੱਚ ਸੰਤ-ਸਿਪਾਹੀ ਬਣਾ ਕੇ ਉਬਾਰਨ ਦਾ ਸੀ ਤਾਂ ਜੋ ਲੋਕੀ ਰੂਹਾਨੀ ਤੇ ਆਤਮਿਕ ਤੌਰ ਤੇ ਬਲਵਾਨ ਹੋਕੇ ਗੁਲਾਮੀ ਦੀ ਧੁੰਦ ਗੁਬਾਰ ਵਿੱਚ ਸੁਤੰਤਰਤਾ ਦੀ ਸ਼ਮਾ ਰੋਸ਼ਨ ਕਰਕੇ ਦੁਨੀਆਂ ਦੀ ਕਾਲਖ ਤੇ ਅਗਿਆਨਤਾ ਨਾਲ ਜੂਝ ਕੇ ਆਪੇ ਨੂੰ ਜਿੱਤ ਸਕਣ ਤੇ ਮਨੁੱਖਤਾ ਦੇ ਵੈਰੀਆਂ ਵਿਰੁੱਧ ਲਾਮਬੰਦ ਹੋ ਸਕਣ। 'ਇਹ ਉਸ ਵੇਲੇ ਦੇ ਸੁਤੇ ਹੋਏ ਭਾਰਤੀ ਸਮਾਜ ਅੰਦਰ ਇਕ ਹਿਲੋਰਾ ਲਿਆਉਣਾ ਹੈ ਤਾਂ ਜੋ ਰੋਸ ਦੀ ਘੁਮਣਘੇਰੀ ਵਿੱਚ ਜੋਸ਼ ਦੀ ਤਰੰਗ ਉਭਰ ਸੱਕੇ, ਜਿਸ ਨਾਲ ਅਪਮਾਨਤ ਜੀਵਨ ਨੂੰ ਅਣਖ ਤੇ ਗੈਰਤ ਦੀ ਟਕੋਰ ਵੱਜੇ ਅਤੇ ਜਿਸ ਦਾ ਪ੍ਰਚੰਡ ਵੇਗ ਜੀਵਨ ਦੀਆਂ ਸਾਰੀਆਂ ਉਲਝਣਾਂ ਨੂੰ ਆਪਣੇ ਰੋਹੜ ਵਿੱਚ ਵਹਾ ਲੈ ਜਾਵੇ। ਪ੍ਰਭੂ ਪ੍ਰੇਮ ਦੁਆਰਾ ਆਤਮ ਤੀਰਥ ਵਿੱਚ ਜਦ ਸੁਰਤਿ ਨੂੰ ਖਾਲਸਾ ਰੂਪ ਦੀ ਜਾਗ ਲੱਗ ਜਾਂਦੀ ਹੈ ਤਾਂ ਖੌਫ਼ ਉਮਰਾਂ ਦੇ, ਖੌਫ਼ ਸਵਾਸਾਂ ਦੇ,ਖੌਫ਼ ਗਰੀਬੀ ਦੇ, ਖੌਫ਼ ਬੇਇਜ਼ਤੀ ਦੇ ਚੌੜੇ ਹੋ ਜਾਂਦੇ ਹਨ ਤੇ ਇਹ ਨਵਾਂ ਬੀਜ ਸੋਚ ਦੀਆਂ ਕਦਰਾਂ ਕੀਮਤਾਂ ਬਦਲ ਕੇ ਇਕ ਨਵਾਂ ਸ਼ਗੂਫ਼ਾਂ ਪੈਦਾ ਕਰ ਦਿੰਦਾ ਹੈ, ਜਿਸ ਨਾਲ ਪਤ ਆਬਰੋ ਦਾ ਨੀਸਾਣ ਪੈ ਜਾਂਦਾ ਹੈ। ਇਹ ਨਿਰਭਉ ਪਉੜੀ ਹੀ ਸਿੱਖੀ ਦਾ ਪਰਮ ਪਦ ਹੈ। ਜਦ ਅਸੀਂ ਆਪਣੀ ਤਾਕਤ ਵਡਿਆਈ, ਗਿਆਨ ਤੇ ਝੂਠੀ ਮਾਇਆ ਤੇ ਦੌਲਤ ਦੀ ਤਾਕਤ ਤੋਂ ਮੁਕਤ ਹੋਕੇ ਨਿਜ ਘਰ ਦੇ ਨਿਰਭਉ ਪਦ ਤੇ ਪਹੁੰਚਦੇ ਹਾਂ ਤਾਂ ਅਸੀਂ ਮਹਿਸੂਸ ਕਰਦੇ ਹਾਂ ਆਪਣੀ ਵਡਿਆਈ, ਆਪਣੀ ਉੱਚਤਾ, ਆਪਣੀ ਨਿਰਆਧਾਰਤਾ, ਆਪਣੀ ਬੇਮੁਥਾਜੀ, ਆਪਣੀ ਬੇਪ੍ਰਵਾਹੀ ਜੋ ਹਰ ਪ੍ਰਕਾਰ ਦੀ ਸੁਤੰਤਰਤਾ ਦੀ ਜ਼ਾਮਨ ਹੋ ਜਾਂਦੀ ਹੈ। ਅਕਾਲ ਪੁਰਖ ਦੀ ਦਾਤ ਬੜੀ ਵੱਡੀ ਹੈ, ਕੇਵਲ ਹੌਸਲਾ ਬੁਲੰਦ ਚਾਹੀਦਾ ਹੈ, ਜਿਸ ਨਾਲ ਇਹ ਲਾਟ ਅੰਦਰ ਭੜਕ ਪੈਂਦੀ ਹੈ।'

## (ਸ) "ਸਵੱਯੇ॥ਪਾ.੧੦" ਬਾਣੀ ਦੀ ਕਲਾਤਮਿਕ ਵਚਿੱਤ੍ਰਤਾ :

"ਸਵੱਯੇ॥ਪਾ.੧੦" ਬਾਣੀ ਦੇ ਵਿਚਾਰ ਦਰਸ਼ਨ ਵਿਚਲੇ ਆਦਰਸ਼ਾਂ ਦੇ ਪ੍ਰਗਟਾਉ ਅਤੇ ਇਨ੍ਹਾਂ ਨੂੰ ਗ੍ਰਹਿਣ ਕਰਾਉਣ ਦੀ ਸ਼ਕਤੀ ਪਿੱਛੇ ਇਸ ਬਾਣੀ ਦੀ ਵਚਿੱਤ੍ਰ ਕਲਾ ਦਾ ਵੀ ਬੜਾ ਹੱਥ ਹੈ। ਇਵੇਂ ਪ੍ਰਤੀਤ ਹੁੰਦਾ ਹੈ ਕਿ ਇਸ ਬਾਣੀ ਦਾ ਅਤੁੱਟ ਪ੍ਰਵਾਹ ਕਿਸੇ ਇਲਾਹੀ ਵੇਗ ਦੇ ਆਤਮਿਕ ਸੋਮੇਂ ਤੋਂ ਫੁਟ ਕੇ ਵਹਿੰਦਾ ਜਾ ਰਿਹਾ ਹੋਵੇ। ਇਸ ਬਾਣੀ ਦੀ ਕਲਾਤਮਿਕ ਜੁਗਤਿ ਸਦਕਾ ਹੀ ਹੈ ਕਿ ਅਕਾਲ ਪੁਰਖ ਵਿੱਚ ਦ੍ਰਿੜ੍ਹ ਵਿਸ਼ਵਾਸ ਦੀ ਭਾਵਨਾ, ਕਰਮ-ਕਾਂਡੀ ਤੇ ਧਾਰਮਿਕ ਅਡੰਬਰਾਂ ਦਾ ਖੰਡਨ, ਭੂਪਤਾਂ, ਮਾਣ-ਮਤੇ ਹੰਕਾਰੀ ਸੂਰਬੀਰਾਂ ਤੇ ਜਾਬਰਾਂ ਦੀ ਤੁੱਛਤਾ ਅਤੇ ਪ੍ਰਭੂ ਪ੍ਰੇਮ ਦੇ ਦਰਸਾਉਣ ਵਾਲਾ ਦ੍ਵੰਦ ਰਹਿਤ ਤੇ

ਸਮਦਰਸੀ ਜੀਵਨ ਸਿਧਾਂਤ ਹੈ; ਦਾ ਪ੍ਰਗਟਾਵਾ ਪ੍ਰਭਾਵਸ਼ਾਲੀ ਢੰਗ ਨਾਲ ਹੋਇਆ ਹੈ। ਇਸ ਬਾਣੀ ਦੇ ਨਿਰੂਪਣ ਵਿਚ ਭਾਰਤੀ ਮਿਥਿਹਾਸ ਅਤੇ ਧਾਰਮਿਕ ਸੰਕੇਤਾਂ ਦੀ ਯੁਕਤੀ ਦੀ ਵਰਤੋਂ ਗੂੜ੍ਹ ਭਾਵਾਂ ਨੂੰ ਸਰਲ ਤੇ ਸਮਝਣਯੋਗ ਬਣਾਉਣ ਲਈ ਕੀਤੀ ਹੈ। ਇਸ ਨਾਲ ਬਹੁਤ ਕੁਝ ਦਾ ਗਿਆਨ ਸੰਖੇਪ ਵਿੱਚ ਪ੍ਰਗਟ ਹੋਇਆ ਹੈ। ਇਸ ਬਾਣੀ ਦਾ ਬਿਰਤੀ ਇਕਾਗਰ ਕਰਕੇ ਕੀਤਾ ਪਾਠ ਪਾਠਕ ਦੀ ਸ਼ਖਸੀਅਤ ਦੀਆਂ ਕਈ ਤੈਹਾਂ ਨੂੰ ਸਕ੍ਰਿਆ ਕਰਦਾ ਹੈ ਅਤੇ ਉਨ੍ਹਾਂ ਨੂੰ ਅੰਤਰ ਵਿੱਚ ਇਕ ਦੂਜੇ ਨਾਲ ਜੋੜਦਾ ਹੈ। ਜਿਹੜੇ ਪ੍ਰੇਮੀ ਜੀਉੜੇ ਤੇ ਨਿਹੰਗ ਸਿੰਘ ਪ੍ਰੇਮ ਨਾਲ ਇਸ ਬਾਣੀ ਨੂੰ ਪੜ੍ਹ ਕੇ ਝੂਮਾ ਵਿੱਚ ਆ ਜਾਂਦੇ ਹਨ, ਇਹ ਇਕ ਇਕਾਗਰ ਬਿਰਤੀ ਦਾ ਹੀ ਪ੍ਰਗਟਾ ਹੁੰਦਾ ਹੈ।

ਇਸ ਬਾਣੀ ਨੂੰ "ਸਵੱਯਾ" ਛੰਦ ਵਿੱਚ ਉਚਾਰਿਆ ਗਿਆ ਹੈ। "ਸਵੱਯਾ" ਚਾਰ ਚਰਣ ਦਾ ਸਰਵਪ੍ਰਿਯ ਛੰਦ ਹੈ, ਜਿਸ ਦੇ ਚਾਰ ਚਰਣਾਂ ਦਾ ਪਦਾਂਤ ਅਨੁਪ੍ਰਾਸ ਮਿਲਣਾ ਉੱਤਮ ਗਿਣਿਆਂ ਜਾਂਦਾ ਹੈ। ਇਸ ਛੰਦ ਦੀ ਵਰਤੋਂ ਗੁਰਬਾਣੀ ਦੇ ਅਨੇਕ ਸ਼ਬਦਾਂ ਵਿਚ ਅਤੇ ਸਵੈਯੇ ਮ.੫ ਕੇ, ਸਵੈਯੇ ਸ੍ਰੀ ਮੁਖਵਾਕ ਮ.੫ ਅਤੇ ਭੱਟਾਂ ਦੀ ਬਾਣੀ ਵਿੱਚ ਕੀਤੀ ਮਿਲਦੀ ਹੈ। ਇਸ ਬਾਣੀ ਦੇ ਦੱਸਾਂ ਸਵੱਯਾਂ ਵਿੱਚ ਚਾਰੋ ਵਰਣਾਂ ਦਾ ਪਦਾਂਤ ਮਿਲਦਾ ਹੈ। ਇਸ ਸਾਰੀ ਬਾਣੀ ਵਿੱਚ ਛੰਦ ਇਸ ਕੁਸ਼ਲਤਾ ਨਾਲ ਬੀੜੇ ਗਏ ਹਨ ਕਿ ਇਨ੍ਹਾਂ ਵਿੱਚ ਅਰੁੱਕ ਚਾਲ ਹੈ, ਲਯ ਵਿੱਚ ਇਕ ਸਰਲ ਗਤੀ ਹੈ ਤੇ ਲਹਿਜੇ ਵਿੱਚ ਤੀਬਰ ਵੇਗ ਹੈ। ਇਸ ਬਾਣੀ ਦਾ ਰਸ-ਭਿੰਨਵਾ ਵਹਾ ਅਤੇ ਬੀਰਤਾ ਦੀ ਭਾਵਨਾ ਜਗਾਉਣ ਵਾਲਾ ਨਾਦ ਅਨੁਪ੍ਰਾਸਾਂ ਅਤੇ ਨਾਦ ਚਿੱਤਰਾਂ ਦੀ ਸਹਾਇਤਾ ਨਾਲ ਕਮਾਲ ਰੂਪ ਵਿੱਚ ਸਿਰਜਤ ਹੋਇਆ ਹੈ। ਇਸ ਬਾਣੀ ਵਿੱਚ ਸਭ ਪ੍ਰਕਾਰ ਦੇ ਲੋੜੀਂਦੇ ਸ਼ਬਦਾਂ ਦੀ ਵਰਤੋਂ ਕਰਨਾ ਮਨੁਖੀ ਤ੍ਰਾਣ ਦੁਆਰਾ ਸੰਭਵ ਨਹੀਂ, ਇਹ ਇਸ ਬਾਣੀ ਦੇ ਰਚਨਹਾਰੇ ਦੇ ਅਕਾਲਪੁਰਖ ਨਾਲ ਏਕ ਰੂਪ ਹੋਏ ਅਨੁਭਵ ਦੇ ਪ੍ਰਕਾਸ਼ ਦਾ ਪਰਿਣਾਮ ਹੈ। ਇਸ ਬਾਣੀ ਦੁਆਰਾ ਭਗਤੀ ਅਤੇ ਸ਼ਕਤੀ, ਓਜ ਤੇ ਬਲ ਇਕ ਅਲੌਕਿਕ ਰੂਪ ਵਿੱਚ ਉਜਾਗਰ ਹੁੰਦੇ ਹਨ।

(੭) ਅੰਤਿਕਾ : ਅੰਤ ਵਿੱਚ ਕਹਿ ਸਕਦੇ ਹਾਂ ਕਿ ਇਸ ਬਾਣੀ ਦੁਆਰਾ ਗੁਰੂ ਗੋਬਿੰਦ ਸਿੰਘ ਜੀ ਨੇ ਅਗਿਆਨ-ਮੂਲਕ ਧਾਰਮਿਕ ਜੁਗਤਿ ਵਿਰੁੱਧ ਇਕ ਐਸਾ ਧਰਮ-ਯੁੱਧ ਛੇੜਿਆ ਹੈ, ਜੋ ਮਾਨਵ ਵਿਸ਼ਵਾਸ਼ ਨੂੰ ਜੀਵੰਤ ਚਾਅ ਵਿਚ ਪਰਿਵਰਤਤ ਕਰਨ ਲਈ ਸਮਰਪਣ-ਮੁਖੀ ਸਕ੍ਰਿਅਤਾ ਦੀ ਗੁਰਮਤਿ ਜੁਗਤਿ ਦਾ ਧਾਰਨੀ ਬਣਾਉਂਦਾ ਹੈ। ਇਸ ਬਾਣੀ ਅੰਦਰ ਆਦਰਸ਼ਕ ਮਨੁਖਾਂ ਦੇ ਖਾਲਸ ਰੂਪ ਦੇ ਕਿਰਦਾਰ ਨੂੰ ਪ੍ਰਦਰਸ਼ਤ ਕੀਤਾ ਹੈ, ਜੋ ਹਰ ਤਰ੍ਹਾਂ ਦੇ ਭਰਮ ਭੁਲੇਖਿਆਂ ਤੋਂ ਮੁਕਤ ਕਰ ਕੇ, ਹਰ ਤਰ੍ਹਾਂ ਦੇ ਮਾਨਵੀ ਆਦਰਸ਼ਾਂ ਨਾਲ ਓਤ-ਪ੍ਰੋਤ ਕਰਨ ਦੇ ਸਮੱਰਥ ਹੈ। ਇਹ ਬਾਣੀ ਇਕ ਐਸੀ ਕਿਰਤ ਹੈ, ਜਿਸ ਵਿੱਚ ਗੁਰਮਤਿ ਚਿੰਤਨ ਦੇ ਆਦਰਸ਼ਾਂ ਦੀ ਕ੍ਰਿਆਤਮਕ ਵਿਸ਼ੇਸ਼ਤਾ ਜੋ ਪਹਿਲੇ "ਜਾਪੁ" ਸਾਹਿਬ ਵਿੱਚ ਪ੍ਰਗਟ ਕੀਤੀ ਗਈ ਹੈ, ਦਾ ਹੀ ਇਕ ਅਨੋਖੇ ਪ੍ਰਭਾਵੀ ਲਹਿਜੇ ਵਿੱਚ

ਨਿਰੂਪਣ ਹੋਇਆ ਹੈ। ਇਹ ਬਾਣੀ ਆਪਣੀ ਸਪਸ਼ਟ ਤੇ ਬਲਵਾਨ ਵਿਚਾਰਧਾਰਾ ਦੇ ਸਹਾਰੇ ਮਨੁੱਖੀ ਸ਼ਕਤੀਆਂ ਨੂੰ ਜਗਾਉਣ ਤੇ ਸਿਧਾਉਣ ਦੇ ਸਮਰਥ ਹੈ। ਇਹ ਬਾਣੀ ਮਨੋਰਥਵਤੀ ਹੈ ਅਤੇ ਮਨੁੱਖ ਦੇ ਅੰਤਰ ਜਗਤ ਨੂੰ ਸੰਦੀਪਤ ਕਰਦੀ ਹੈ ਕਿ ਜਿਸ ਨਾਲ ਕਰਮ-ਕਾਂਡੀ ਭਰਮਾਂ ਤੇ ਅਹੰ ਭਾਵ ਦਾ ਪਰਦਾ ਉਠ ਜਾਏ ਅਤੇ ਅੰਦਰ ਬਾਹਰ ਅਕਾਲਪੁਰਖ ਦੀ ਸ਼ਕਤੀ ਦਾ ਪ੍ਰਕਾਸ਼. ਉਸ ਦੀ ਵਿਸ਼ਵਰੂਪਤਾ, ਉਸ ਦੀ ਵਿਰਾਟ ਅਭੇਦਤਾ ਤੇ ਸਮਾਵੇਸਤਾ ਪ੍ਰਗਟ ਹੋ ਜਾਏ, ਜਿਸ ਦੀ ਮਸਤੀ ਐਸੀ ਉਮੰਗ ਨਾਲ ਭਰ ਦੇਵੇ ਜੋ ਯੁੱਧ ਦੇ ਧਰਮ ਖੇਤਰ ਵਿੱਚ ਕੁਰਬਾਨੀ ਦੀ ਆਹੂਤੀ ਦੇਣ ਦੀ ਸ਼ਕਤੀ ਬਖਸ਼ੇ। ਇਸ ਬਾਣੀ ਵਿੱਚ ਸ਼ਕਤੀ ਹੈ, ਜੜ੍ਹ ਨੂੰ ਚੇਤਨ ਕਰਨ ਦੀ, ਚੇਤਨ ਨੂੰ ਨਿਰਭਯ ਬਣਾ ਦੇਣ ਦੀ, ਨਿਰਭਉ ਨੂੰ ਧਰਮ ਯੁੱਧ ਦੇ ਚਾਉ ਨਾਲ ਖੀਵਾ ਕਰ ਦੇਣ ਦੀ, ਜਿਸ ਦੁਆਰਾ ਸੱਚ ਆਚਾਰ ਤੇ ਸ਼ੁਭ ਕਰਮਨ ਦੀ ਆਖਰੀ ਪਰਖ ਕੁਰਬਾਨੀ ਦੀ ਕਸਵਟੀ ਹੋ ਜਾਂਦੀ ਹੈ। ਇਹ ਬਾਣੀ ਭਗਤੀ ਦੁਆਰਾ ਸ਼ਕਤੀ ਦੇ ਉਬਾਰਨ ਦੇ ਸੰਕਲਪ ਨਾਲ ਜੁੜ ਕੇ 'ਖਾਲਸਾ' ਦੇ ਜੀਵਨ ਆਦਰਸ਼ਾਂ ਨੂੰ ਰੁਸ਼ਨਾਉਣ ਵਾਲੀ ਹੈ। ਇਸ ਬਾਣੀ ਵਿੱਚ ਦਰਸਾਏ ਜੀਵਨ ਆਦਰਸ਼ ਐਸੇ ਹਨ, ਜੋ ਸਦੀਵ ਲਈ ਮਾਨਵ, ਸਮਾਜ ਤੇ ਵਿਸ਼ਵ ਲਈ ਪ੍ਰਾਸੰਗਕਤਾ ਰੱਖਦੇ ਹਨ।

# ਅਪੀਲ

- ਸਦਾ ਯਾਦ ਰਖਿਏ ਕਿ ਸ੍ਰੀ ਗੁਰੁ ਗੋਬਿੰਦ ਸਿੰਘ ਜੀ ਮਹਾਰਾਜ ਦੇ ਬਚਨ :

  ਰਹਿਣੀ ਰਹੈ ਸੋਈ ਸਿਖ ਮੇਰਾ॥
  ਓਹੁ ਸਾਹਿਬ ਮੈ ਉਸ ਕਾ ਚੇਰਾ॥

- ਧੰਨ ਹਨ ਗੁਰੂ ਕੇ ਉਹ ਸਿੰਘ, ਜਿਨ੍ਹਾਂ ਅਸਹਿ ਤੇ ਅਕਹਿ ਤਸੀਹੇ ਝੱਲ ਕੇ ਸ਼ਹੀਦ ਹੋਣਾ ਪ੍ਰਵਾਨ ਕੀਤਾ ਪਰ ਆਪਣਾ ਧਰਮ ਨਹੀਂ ਤਿਆਗਿਆ।
- ਇਤਿਹਾਸ ਵਿੱਚ ਦਰਜ ਕੁਰਬਾਨੀਆਂ ਸਾਡਾ ਸਰਮਾਇਆ ਹਨ।
- ਇਤਿਹਾਸ ਕੌਮਾਂ ਦੀ ਜਿੰਦ ਜਾਨ ਹੁੰਦਾ ਹੈ।
- ਇਤਿਹਾਸਿਕ ਘਟਨਾਵਾਂ ਕੌਮੀ ਜਜ਼ਬਾ ਭਰਦੀਆਂ ਹਨ।
- ਆਪਣੇ ਅਮੀਰ ਵਿਰਸੇ ਤੋਂ ਬੇਖਬਰ ਰਹਿਣਾ ਵੱਡੀ ਭੁੱਲ ਹੈ।
- ਗੁਰਬਾਣੀ ਪੜ੍ਹੋ, ਗੁਰਬਾਣੀ ਵਿਚਾਰੋ ਤੇ ਗੁਰਬਾਣੀ ਅਨੁਸਾਰ ਜੀਵਨ ਢਾਲੋ।

# ਆਪਣਾ ਫਰਜ਼ ਪਛਾਣੋ

- ਸਾਡੇ ਬੱਚੇ ਗੌਰਵਮਈ ਸਿੱਖ ਇਤਿਹਾਸ ਤੋਂ ਦੂਰ ਹੋ ਰਹੇ ਹਨ। ਸਿੱਖ ਇਤਿਹਾਸ ਦੀਆਂ ਪੁਸਤਕਾਂ ਖਰੀਦ ਕੇ ਆਪ ਪੜ੍ਹੋ ਅਤੇ ਬੱਚਿਆਂ ਨੂੰ ਆਪਣਾ ਕੌਮੀ ਇਤਿਹਾਸ ਪੜ੍ਹਨ ਦੀ ਪ੍ਰੇਰਨਾ ਦਿਉ।
- ਆਪਣੇ ਬੱਚੇ ਬੱਚੀਆਂ ਨੂੰ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦੇ ਚਰਨੀਂ ਲਾਕੇ ਪਾਠ ਅਤੇ ਕੀਰਤਨ ਕਰਨ ਦੀ ਆਦਤ ਪਾਉ। ਇਹ ਵੀ ਸਾਡਾ ਫਰਜ਼ ਹੈ।
- ਸਿੱਖ ਪਰਿਵਾਰਾਂ ਦੇ ਬੱਚਿਆਂ ਲਈ ਸਪੋਰਟਸ ਕੈਪ ਜਾਂ ਕਿਸੇ ਵੀ ਤਰ੍ਹਾਂ ਦੀ ਟੋਪੀ ਪਾਉਣੀ ਗੁਰਮਤਿ ਅਨੁਸਾਰ ਠੀਕ ਨਹੀਂ। ਇਹ ਗੁਲਾਮੀ ਦਾ ਪ੍ਰਤੀਕ ਹੈ।
- ਅੰਮ੍ਰਿਤ ਛਕੋ - ਸਿੰਘ ਸਜੋ - ਗੁਰੂ ਵਾਲੇ ਬਣੋ।
- ਕੇਸਾਂ ਦੀ ਬੇਅਦਬੀ ਬਜਰ ਕੁਰਹਿਤ ਹੈ।
- ਨਸ਼ਿਆਂ ਦਾ ਤਿਆਗ ਕਰੋ। ਨਸ਼ੇ ਤਨ ਅਤੇ ਮਨ ਨੂੰ ਗਿਰਾਵਟ ਵੱਲ ਲੈ ਜਾਂਦੇ ਹਨ। ਇਨ੍ਹਾਂ ਤੋਂ ਬਚੋ ਜੀ।
- ਆਪਣੇ ਨਾਂ ਦੇ ਨਾਲ ਸਿੰਘ ਅਥਵਾ ਕੌਰ ਜ਼ਰੂਰ ਵਰਤੋ। ਇਹ ਮਾਣ ਸਾਨੂੰ ਗੁਰੂ ਗੋਬਿੰਦ ਸਿੰਘ ਜੀ ਮਹਾਰਾਜ ਨੇ ਬਖਸ਼ਿਆ ਹੈ।
- ਸ਼ਾਦੀ ਵਿਆਹ ਅਤੇ ਖੁਸ਼ੀ ਗਮੀਂ ਦੇ ਮੌਕਿਆਂਤੇ ਗੁਰਮਤਿ ਮਾਰਗ ਨੂੰ ਅਪਣਾਉ ਅਤੇ ਗੈਰ ਸਿੱਖ ਰੀਤਿਆਂ ਰਿਵਾਜਾਂ ਅਤੇ ਬ੍ਰਾਹਮਣੀ ਰਸਮਾਂ ਦਾ ਤਿਆਗ ਕਰੋ।
- ਬੱਚਿਆਂ ਨੂੰ ਪੰਜਾਬੀ ਜ਼ਰੂਰ ਸਿਖਾਉ ਤਾਂ ਹੀ ਉਹ ਸਹੀ ਢੰਗ ਨਾਲ ਗੁਰਬਾਣੀ ਨਾਲ ਜੁੜ ਸਕਣਗੇ।